PUNJABI MONTHLY, NEW DELHI JUNE 2023, Vol.19, Issue: 10 ₹ 20

# ਵਰਤਮਾਨ ਹਿੰਦੁਸਤਾਨ

# VARTMAN HINDUSTAN

Total Page 80

ਅਸਟ੍ਰੇਲੀਆ ਦੌਰਾ ਵਿਸ਼ੇਸ਼ ਅੰਕ




## ਵਿਸ਼ਵ-ਧਰਮ ਸੰਮੇਲਨ : ਮੈਲਬੌਰਨ





ੴ
ਸਤਿਗੁਰੂ ਰਾਮ ਸਿੰਘ ਜੀ ਸਹਾਇ

ਵਿਸ਼ਵ ਧਰਮ ਸੰਮੇਲਨ ਸਬੰਧੀ
ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ
ਵਲੋਂ ਪੂਰਵ-ਪ੍ਰਕਾਸ਼ਤ :

# ਅੰਤਰਧਰਮੀ ਸਦਭਾਵ ਦੇ ਮੁਖ ਪ੍ਰਚਾਰਕ ਸਤਿਗੁਰੂ ਉਦੇ ਸਿੰਘ ਜੀ
## -ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ



HIS HOLINESS SATGURU UDAY SINGH JI is the spiritual leader of the Namdhari Sikh Society who actively promotes interfaith harmony and understanding. He believes that respecting and learning from other religions is essential for creating a peaceful world. In one of the sermons, He said: **"We must recognize that all religions teach the same fundamental truths - love, compassion, and selflessness. It is only by embracing these universal values that we can create a world of peace and harmony."**

One of his notable activities in relation to interfaith congregations was organizing the **Sarv Dharam Sammelan** that took place in **Sri Bhaini Sahib in 2023.** The Sammelan was a significant event that brought together representatives from various faiths to share their beliefs, promote understanding and mutual respect. Now we are hosting a similar event in **Melbourne, Australia, on the 23rd of April 2023,** and His Holiness will be gracing this occasion.

Through his teachings and activities, His Holiness has become a respected figure in the interfaith community. He is known for his unwavering commitment to promoting interfaith dialogue and cooperation. His tireless efforts have helped to promote greater understanding and respect among people of all faiths. He has also been involved in numerous charitable and humanitarian initiatives that serve people of all backgrounds and faiths.

Sri Satguru Uday Singh Ji's teachings emphasize the importance of spiritual practice, meditation,and inner transformation in discovering our true purpose and connecting with the divine.



# ਵਿਸ਼ਵ ਧਰਮ ਸੰਮੇਲਨ ਸਬੰਧੀ
# ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ ਵਲੋਂ:

# ਸੱਦਾ-ਪੱਤਰ




## NAMDHARI SIKH SOCIETY AUSTRALIA
## RELIGIOUS HARMONY CONFERENCE MELBOURNE

SUBJECT: Invitation to join 'Religious Harmony Conference Melbourne'

Dear friends and members of the interfaith community,

We are pleased to invite you to an upcoming interfaith seminar on the topic of religious harmony for world peace, hosted by the Namdhari Sikh community in the presence of His Holiness Sri Satguru Uday Singh ji (spiritual head of Namdhari Sikhs).

As you may know, Namdhari Sikhs are a religious community that believes in the unity of all beings. We believe that we are all created by one God and are destined to merge into the same entity. This philosophy inspires us to look above the caste, religion, colour and regional differences and focus on the commonalities that unite us. Within our community, we have inculcated a strong culture of helping and supporting each other to improve the lives of all.

With a history replete with tales of sacrifice in the fight for justice and freedom in India, we advocate for an atmosphere of equality and respect for all. We believe that it is our duty to work towards a world that is free from discrimination, oppression, and violence. Our community is committed to promoting the values of love, compassion, and harmony that are central to the Sikh faith.

Through this seminar, we hope to bring together people of different faiths and cultures to explore ways in which we can build bridges and promote mutual understanding and respect. We believe that by sharing our experiences and perspectives, we can learn from one another and work towards a more peaceful and harmonious world.

The seminar will feature prominent speakers from various faiths, who will share their insights and perspectives on the importance of religious harmony and its role in promoting peace. Attendees will have the opportunity to engage in discussions, exchange ideas, and learn from one another's experiences. Kindly note, 10 minutes will be allocated to each speaker.

We would be honored to have your presence and participation in this important event. Together, let us work towards a more peaceful and harmonious world.

Event details:
Venue – Bunjil Place (2 Patrick NE Dr, Narre Warren VIC)
Date – Sunday, 23rd April 2023
Time – 3:00pm to 4:30pm
Yours truly,
The Namdhari Sikh Society Melbourne, Australia.

**1350 A Manks Rd, Koo Wee Rup, VIC 3981 | P: (03) 9748 0370 | info@namdharisikhs.com.au**

# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**JUNE, 2023**

**Year : 19**
**Issue : 10**
Total Pages : 80

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018


## ਤਤਕਰਾ



ਨੋਟ: ਫੋਟੋਆਂ ਸੁ. ਸੂਰਤਪਾਲ ਸਿੰਘ (ਸ੍ਰੀ ਭੈਣੀ ਸਾਹਿਬ) ਨੇ ਉਪਲਬਧ ਕਰਵਾਈਆਂ

### ADVERTISEMENT TARIFF

| | B/W | Colour |
|---|---|---|
| *Per Sq. Cm.* | *75/-* | *105/-* |
| *Full Page* | *30,000/-* | *42,000/-* |
| *Half Page* | *15,000/-* | *21,000/-* |
| *Qtr. Page* | *7,500/-* | *10,500/-* |

*Print Area in a pages :*
*24 cm x 17 cm = 408 sq. cm.*

| | |
|---|---|
| *No. of columns in a page* | *3* |
| *Length in column* | *24 cm.* |
| *Width of column* | *5.5 cm.* |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

### ਚੰਦਾ (ਡਾਕ ਖਰਚ ਸਹਿਤ)

**ਦੇਸ਼ :**

| | |
|---|---|
| ਸਾਲਾਨਾ | 350 ਰੁਪਏ |
| ਲਾਈਫ ਮੈਂਬਰ | 20,000 ਰੁਪਏ |

**ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ :**

| | |
|---|---|
| ਸਾਲਾਨਾ | 100 ਪੌਂਡ |
| ਲਾਈਫ ਮੈਂਬਰ | 1000 ਪੌਂਡ |

**ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :**

| | |
|---|---|
| ਸਾਲਾਨਾ | 200 ਡਾਲਰ |
| ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**






...ਸੰਪਾਦਕੀ

-ਸਰਬ ਸ਼ਕਤੀਮਾਨ

# ਵਿਸ਼ਵ ਵਿਆਪੀ ਲੜਾਈਆਂ ਤੇ ਜੰਗ ਕਿਉਂ ਤੇ ਕਿਸ ਮੰਤਵ ਦੀ ਪੂਰਤੀ ਵਾਸਤੇ? -ਸਤਿਗੁਰੂ ਉਦੇ ਸਿੰਘ ਜੀ

## ਵਿਸ਼ਵ ਸ਼ਾਂਤੀ ਵਾਸਤੇ ਮੈਲਬੌਰਨ ਵਿਖੇ ਅੰਤਰਰਾਸ਼ਟਰੀ ਸੈਮੀਨਾਰ

ਸਭ ਧਰਮਾਂ ਨੂੰ ਇਕ ਮੰਚ 'ਤੇ ਇਕੱਠੇ ਕਰਨ ਦੀ ਪਰੰਪਰਾ ਕਿਸੇ ਸਮੇਂ ਨਾਮਧਾਰੀ ਪੰਥ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 'ਗੁਰੂ ਨਾਨਕ ਨਾਮ ਲੇਵਾ' ਕਾਨਫਰੰਸ ਕਰਕੇ ਅਰੰਭੀ ਸੀ। ਉਸੇ ਤਰਜ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾ ਕੇਵਲ ਰਾਸ਼ਟਰੀ ਪੱਧਰ 'ਤੇ ਸਰਬ ਧਰਮ ਸੰਮੇਲਨ ਕਰਵਾਏ ਬਲਕਿ ਅੰਤਰ ਰਾਸ਼ਟਰੀ ਪੱਧਰ ਦੇ ਅਜੇਹੇ ਸੰਮੇਲਨਾਂ ਦੀ ਸਰਪ੍ਰਸਤੀ ਵੀ ਕੀਤੀ। ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਸਤਿਗੁਰੂ ਉਦੇ ਸਿੰਘ ਜੀ ਨੇ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ 9 ਮਾਰਚ ਨੂੰ ਸਰਬ ਧਰਮ ਸੰਮੇਲਨ ਕਰਵਾਇਆ। ਜਿਸਨੂੰ ਭਾਰਤੀ ਮੀਡੀਆ ਨੇ ਬਹੁਤ ਸਲਾਹਿਆ। ਉਸ ਸੰਮੇਲਨ ਵਿਚ ਆਪ ਨੇ ਸਪੱਸ਼ਟ ਕੀਤਾ ਕਿ 'ਅਸੀਂ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਿਖਾਏ ਰਸਤੇ ਉਤੇ ਚਲਦਿਆਂ ਮਾਨਵਤਾ ਦੀ ਭਲਾਈ ਲਈ ਇਹ ਸਰਬ ਧਰਮ ਸੰਮੇਲਨ ਕੀਤਾ ਹੈ।' ਨਾਲ ਹੀ ਆਪ ਨੇ ਧਾਰਮਕ ਸਾਂਝ ਨੂੰ ਬਰਕਰਾਰ ਰਖਣ ਦਾ ਸੁਨੇਹਾ ਦੇਂਦਿਆਂ ਕਿਹਾ ਕਿ 'ਸਾਡੇ ਭਰਮ ਵੱਖੋ ਵੱਖ ਹੋ ਸਕਦੇ ਹਨ ਧਰਮ ਨਹੀਂ।

ਤੇ ਹੁਣ ਸਤਿਗੁਰੂ ਉਦੇ ਸਿੰਘ ਜੀ ਦੀ ਯੋਜਨਾ ਅਤੇ ਹੁਕਮ ਮਤਾਬਕ 23 ਅਪ੍ਰੈਲ ਨੂੰ ਅਸਟ੍ਰੇਲੀਆ ਦੀ ਭੂਮੀ ਮੈਲਬੌਰਨ ਵਿਖੇ ਇਕ ਵਿਸ਼ਵ ਪੱਧਰੀ ਸੈਮੀਨਾਰ ਹੋਇਆ ਹੈ। ਇਹ ਅੰਤਰਰਾਸ਼ਟਰੀ ਸਰਬ ਧਰਮ ਸੰਮੇਲਨ ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ ਦੇ ਪ੍ਰਬੰਧ ਹੇਠ ਇਤਿਹਾਸਕ ਪੈੜਾਂ ਛਡਦਾ ਸੰਪਨ ਹੋਇਆ ਹੈ। ਮੈਲਬੌਰਨ ਦੇ ਇਕ ਬਹੁਤ ਵੱਡੇ ਸਟੇਡੀਅਮ ਬੰਜਲ ਪਲੇਸ ਵਿਚ ਆਯੋਜਿਤ ਇਸ ਸੈਮੀਨਾਰ ਨੂੰ ਨਾਮਧਾਰੀ ਸਿੱਖ ਸੁਸਾਇਟੀ ਨੇ ਲਾਈਵ ਦਿਖਾਉਣ ਦਾ ਪ੍ਰਬੰਧ ਕੀਤਾ ਹੋਇਆ ਸੀ। ਸੋ ਐਡਵੋਕੇਟ ਗੁਰਭੇਜ ਸਿੰਘ ਗੁਰਾਇਆ (ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ) ਨੇ ਭਾਰਤ ਦੀ ਰਾਜਧਾਨੀ ਦਿੱਲੀ ਤੋਂ ਨਾਮਧਾਰੀ ਸਮਾਜ ਦੇ ਕੇਂਦਰੀ ਪੱਖ ਤੋਂ ਫੌਰੀ ਇਕ ਪ੍ਰੈਸ-ਰਿਲੀਜ਼ ਜਾਰੀ ਕਰ ਦਿੱਤੀ :

''23 ਅਪ੍ਰੈਲ 2023 ਨੂੰ ਮੈਲਬੌਰਨ ਆਸਟ੍ਰੇਲੀਆ ਵਿਖੇ ਨਾਮਧਾਰੀ ਸਮਾਜ ਵਲੋਂ ਇਕ ਸਰਬ ਧਰਮ ਸੰਮੇਲਨ ਕਰਵਾਇਆ ਗਿਆ ਹੈ ਜਿਸ ਵਿਚ ਵੱਖ ਵੱਖ ਧਰਮਾਂ ਦੇ ਨੁਮਾਇੰਦੇ ਸ਼ਾਮਿਲ ਹੋਏ । ਇਸ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਉਦੇ ਸਿੰਘ ਜੀ ਨੇ ਕਿਹਾ ਕਿ ਇਤਿਹਾਸ ਵਿਚ ਬਸਤੀਵਾਦੀ ਦੌਰ ਦੌਰਾਨ ਨਾਮਧਾਰੀ ਸੰਪਰਦਾ ਨੇ ਆਪਣੀਆਂ ਸ਼ਾਨਦਾਰ ਰਵਾਇਤਾਂ ਕਾਇਮ ਰਖਦਿਆਂ ਸਮਾਜ ਸੇਵਾ ਦੇ ਨਾਲ ਨਾਲ ਮਨੁੱਖੀ ਆਜ਼ਾਦੀ, ਬਰਾਬਰਤਾ ਅਤੇ ਔਰਤਾਂ ਨੂੰ ਬਰਾਬਰ ਦਾ ਸਨਮਾਨ ਦੇਣ ਦੀ ਮੁਹਿੰਮ ਚਲਾਈ। ਸਤਿਗੁਰੂ ਉਦੇ ਸਿੰਘ ਜੀ ਨੇ ਕਿਹਾ ਕਿ ਨਾਮਧਾਰੀ ਸੰਪਰਦਾ ਦੀ ਨੀਂਹ ਅਧਿਆਤਮਕ ਅਤੇ ਗੁਰਬਾਣੀ ਤੇ ਟਿਕੀ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਆਜ਼ਾਦੀ ਸੰਗਰਾਮ ਦੌਰਾਨ ਨਾਮਿਲਵਰਤਨ ਲਹਿਰ ਦਾ ਬਾਨੀ ਵਜੋਂ ਜਾਣਿਆ ਜਾਂਦਾ ਹੈ। ਸਮਾਜ ਸੁਧਾਰ ਲਹਿਰ ਦੌਰਾਨ ਵਿਧਵਾਵਾਂ ਦੇ ਵਿਆਹਾਂ ਦੀ ਰਵਾਇਤ ਤੋਰ ਕੇ ਉਨ੍ਹਾਂ ਵੱਡਾ ਇਨਕਲਾਬੀ ਕਦਮ ਪੁੱਟਿਆ। ਸਤਿਗੁਰੂ ਉਦੇ ਸਿੰਘ ਜੀ ਨੇ ਇਸ ਸਮਾਗਮ ਵਿੱਚ ਸੰਬੋਧਨ ਕਰਦਿਆਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਅੱਜ ਦੁਨੀਆਂ ਜਦੋਂ ਕਿ ਸਾਰੀ ਯੁੱਧ ਰੂਪੀ ਬਲਦੀ ਅੱਗ 'ਤੇ ਬੈਠੀ ਹੈ ਉਸ ਵੇਲੇ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ - ਜਿਵੇਂ ਗੁਰੂ ਨਾਨਕ ਸਹਿਬ ਨੇ ਉਦਾਸੀਆਂ ਕਰਕੇ ਸਭ ਥਾਈਂ ਇਕ ਓਂਕਾਰ ਦਾ ਸੰਦੇਸ਼ ਦਿੱਤਾ ਸੀ ਅੱਜ ਉਸੇ ਉਪਰਾਲੇ ਨੂੰ ਲੈ ਕੇ ਨਾਮਧਾਰੀ ਸਮਾਜ ਅੱਗੇ ਵੱਧ ਰਿਹਾ ਹੈ ਔਰ ਇਸ ਵਿਚ ਬਹੁਤ ਸਾਰੇ ਧਰਮਾਂ ਦੇ ਲੋਕਾਂ ਦਾ ਸਹਿਯੋਗ ਹੈ। ਵੱਖ ਵੱਖ ਧਰਮਾਂ ਦੇ ਮੁਖੀ ਮੈਲਬੌਰਨ ਦੇ ਇਸ ਸਮਾਗਮ ਵਿਚ ਆਏ :- ਬਿਸ਼ਪ ਫਿਲਿਪ ਹਗਿੰਨਜ਼ (ਐਂਗਲੀਕਨ ਚਰਚ), ਸਵਾਮੀ ਬ੍ਰਮਾ ਸਮਰਨ ਦਾਸ ਅੰਤਰ-ਰਾਸ਼ਟਰੀ ਸ੍ਰੀ ਸਵਾਮੀ ਨਰਾਇਨ ਸੰਸਥਾ (ਬੀ.ਏ.

ਪੀ.ਐਸ.), ਇਮਾਮ ਇਮਤਿਆਜ਼ ਨਵੀਦ ਅਹਿਮਦ (ਅਹਮਦੀਆ ਮੁਸਲਿਮ ਸੰਸਥਾ), ਸ੍ਰੀ ਸਰੀਨਿਵਾਸਨ (ਹਿੰਦੂ ਮੰਦਿਰ ਵਿਕਟੋਰੀਆ), ਅਭਿਜੀਤ ਭਿਦੇ (ਮੈਂਬਰ ਆਫ ਹਿੰਦੂ ਕੌਂਸਿਲ ਵਿਕਟੋਰੀਆ, ਆਸਟ੍ਰੇਲੀਆ), ਸ੍ਰੀ ਤਾਹਾ ਸ਼ਕੀਰ (ਦਾਵੂਦੀ ਬੋਹਰਾ ਮੁਸਲਿਮ ਲੀਡਰ), ਅਸਟ੍ਰੇਲੀਆ ਸਰਕਾਰ ਦੇ ਮੰਤਰੀ ਮਿਸਟਰ ਜੇਸਨ ਵੁਡ ਅਤੇ ਭਾਰਤੀ ਸਫ਼ੀਰ ਸ੍ਰੀ ਮਨਪ੍ਰੀਤ ਵੋਹਰਾ ਅਤੇ ਸ੍ਰੀ ਭੰਤੇ ਬੁੱਧਿਸ਼ਟਮੌਂਕ ਆਦਿ ਸ਼ਾਮਿਲ ਹੋਏ।''

ਸੰਯੋਗ ਵਸ ਇਨ੍ਹਾਂ ਸਤਰਾਂ ਦਾ ਲੇਖਕ ਵੀ ਇਸ ਅੰਤਰਰਾਸ਼ਟਰੀ ਸੰਮੇਲਣ ਦਾ ਅਨੰਦ ਮਾਣ ਰਿਹਾ ਸੀ। ਇਸ ਰਿਪੋਰਟ ਨੂੰ ਵਿਸਤਾਰ ਦੇਂਦਿਆਂ ਏਥੇ ਇਹ ਵਰਨਣ ਕਰਨਾ ਜਰੂਰੀ ਹੈ ਕਿ ਸਤਿਗੁਰੂ ਜੀ ਨੇ ਏਸ ਅਵਸਰ ਤੇ ਆਪਣੇ ਸੰਬੋਧਨ ਵਿਚ ਕੁਝ ਇਕ ਬਹੁਤ ਹੀ ਮਹਤਵਪੂਰਨ ਮੁੱਦਿਆਂ ਤੇ ਵਿਚਾਰ ਕਰਨ ਦੀ ਅਪੀਲ ਕੀਤੀ।

ਆਪ ਨੇ ਆਪਣੇ ਸੁਝਾ ਨੂੰ ਕੁਝ ਇਸ ਤਰ੍ਹਾਂ ਸਾਹਮਣੇ ਰਖਿਆ ਕਿ ਜੇ ਸਾਡਾ ਸਭਨਾ ਦਾ ਮਕਸਦ ਇਕ ਹੀ ਨਿਰਧਾਰਤ ਥਾਂ 'ਤੇ ਪਹੁੰਚਣ ਦਾ ਹੋਵੇ ਤਾਂ ਅਲਗ-ਅਲਗ ਸਾਧਨਾਂ ਅਤੇ ਰਸਤਿਆਂ ਤੋਂ ਹੁੰਦੇ ਹੋਏ ਵੀ ਅਸੀ ਨਿਰਧਾਰਤ ਥਾਂ ਤੇ ਪਹੁੰਚ ਜਾਂਦੇ ਹਾਂ। ਆਪ ਨੇ ਉਸ ਮਹੱਤਵਪੂਰਨ ਮਕਸਦ ਨੂੰ ਸਪੱਸ਼ਟ ਕਰਦਿਆਂ ਕਿਹਾ ਕਿ ਚੰਗੇ ਵਿਚਾਰਾਂ ਦੀ ਇਕ-ਸੁਰਤਾ, ਦੂਸਰਿਆਂ ਲਈ ਸਦਭਾਵਨਾ ਅਤੇ ਅਮਨ ਸ਼ਾਂਤੀ ਕਾਇਮ ਕਰਨਾ ਸਾਡਾ ਮਕਸਦ ਹੈ।

ਆਪ ਨੇ ਵਿਸ਼ਵ ਸ਼ਾਂਤੀ ਵਾਸਤੇ ਮੁੱਦਾ ਉਠਾਉਂਦਿਆਂ ਕਿਹਾ ਕਿ ਵਿਸ਼ਵ ਸ਼ਾਂਤੀ ਕਾਇਮ ਰੱਖਣ ਵਾਸਤੇ ਸਾਨੂੰ ਪ੍ਰਸ਼ਨ ਉਠਾਉਣੇ ਚਾਹੀਦੇ ਹਨ ਕਿ ਇਹ ਜੰਗ ਯੁਧ ਕਿਉਂ ਤੇ ਕਿਸ ਮੰਤਵ ਦੀ ਪੂਰਤੀ ਵਾਸਤੇ ਕੀਤੇ ਜਾ ਰਹੇ ਹਨ?

ਇਸ ਤੋਂ ਪਹਿਲਾਂ ਇਸ ਅਯੋਜਨ ਵਿਚ ਪਧਾਰੇ ਵਿਭਿੰਨ ਧਰਮਾ ਦੇ ਕਰੀਬ ਪੰਦਰਾਂ ਮੁਖੀਆਂ ਤੇ ਅਧਿਕਾਰਤ ਪ੍ਰਤੀਨਿਧੀਆਂ ਨੇ ਆਪਣੇ ਆਪਣੇ ਸੰਬੋਧਨ ਵਿਚ ਕੁਝ ਇਸ ਤਰ੍ਹਾਂ ਦੇ ਵਿਚਾਰ ਪ੍ਰਗਟ ਕੀਤੇ ਕਿ ਇਸ ਇਕਠ ਦਾ ਮੰਤਵ ਹੈ ਕਿ ਧਾਰਮਿਕ ਸੁਹਿਰਦਤਾ ਸਦਭਾਵਨਾ ਤੇ ਸਹਿਕਾਰਤਾ ਦੀ ਇਕ ਮੁਠ ਹੋਕੇ ਬਹਾਲੀ ਕੀਤੀ ਜਾਵੇ। ਨਿਰਸਵਾਰਥ ਹੋਣਾ ਰੱਬ ਦਾ ਦੂਸਰਾ ਨਾਂ ਹੈ। ਸਾਰਾ ਸੰਸਾਰ ਇੱਕ ਹੀ ਪਰਵਾਰ ਹੈ। ਸਭਨਾ ਦਾ ਘਰ ਅਥਵਾ ਸਰੋਤ ਇਕ ਹੀ ਹੈ, ਆਦਿ। ਸਭਨਾ ਮਹਾਨੁਭਾਵਾਂ ਨੇ ਆਪਣੇ ਆਪਣੇ ਢੰਗ ਨਾਲ ਵਿਸ਼ਵ ਸ਼ਾਂਤੀ ਵਾਸਤੇ ਧਾਰਮਕ ਇਕਸੁਰਤਾ ਅਤੇ ਸਦਭਾਵਨਾ ਕਾਇਮ ਰੱਖਣ ਲਈ ਇਸ ਮੰਚ ਤੋਂ ਸੰਕਲਪ ਲੈਣ ਦਾ ਐਲਾਨ ਕੀਤਾ।

ਮੈਲਬੌਰਨ ਸਿਟੀ ਵਿਚ ਬਹੁਤ ਸੁੰਦਰ ਅਤੇ ਵਿਸ਼ਾਲ ਹਾਲ ਵਿਚ ਬੇਸ਼ਕ ਨਾਮਧਾਰੀ ਸਿੱਖ ਸੰਗਤ ਦੀ ਗਿਣਤੀ ਅਤੇ ਦਿੱਖ ਵਿਲੱਖਣ ਸੀ ਪਰ ਵਿਭਿਨ ਧਰਮਾਂ ਨੂੰ ਮੰਨਣ ਵਾਲਿਆਂ, ਅਸਟ੍ਰੇਲੀਆ ਦੀਆਂ ਕਈ ਇਕ ਸਭਾ ਸੁਸਾਈਟੀਆਂ ਦੇ ਨੁਮਾਇੰਦਿਆਂ ਅਤੇ ਕੁਝ ਮਾਣਯੋਗ ਹੋਰ ਸਖਸੀਅਤਾਂ ਦੀ ਸ਼ਮੂਲੀਅਤ ਵੀ ਨਿਵੇਕਲਾ ਪ੍ਰਭਾਵ ਪਾ ਰਹੀ ਸੀ।ਜਿਨ੍ਹਾ ਵਿਚ ਕੁਝ ਪ੍ਰਤਿਸਠਤ ਹਸਤੀਆਂ ਸਨ :- ਡਾ. ਸੁਸੀਲ ਕੁਮਾਰ ਭਾਰਤ ਤੋਂ ਅਸਟ੍ਰੇਲੀਆ ਦੇ ਕੌਂਸਲਰ ਜਨਰਲ ਅਤੇ ਡਿਪਟੀ ਮੇਅਰ ਜੈਕ ਕਵਾਰਜ਼ਿਕ ਕਾਰਡੀਨੀਆ ਸ੍ਰੀ ਕੌਂਸਲ ਆਦਿ

ਨਾਮਧਾਰੀ ਪੰਥ ਦੇ ਵਰਤਮਾਨ ਰਾਹਨੁਮਾ ਦੀ ਦੂਰ-ਦਰਿਸ਼ਟੀ ਅਤੇ ਸਮੇ ਦੀ ਮਹਤਵਪੂਰਨ ਲੋੜ ਨੂੰ ਮੁਖ ਰਖਦਿਆਂ ਕਰਵਾਇਆ ਗਿਆ ਇਹ ਅੰਤਰਰਾਸ਼ਟਰੀ ਸਰਬ ਧਰਮ ਸੰਮੇਲਣ ਕਾਮਯਾਬੀ ਸਹਿਤ ਨਿਰਵਿਘਨ ਸਿਰੇ ਚੜ੍ਹਿਆ।

ਇਸ ਸਾਰੇ ਸੰਮੇਲਣ ਦੇ ਕਾਰਜ-ਕ੍ਰਮ ਦੀ ਜਿੰਮੇਵਾਰੀ ਸਤਿਗੁਰੂ ਜੀ ਨੇ ਏਥੋਂ ਦੀ ਨਾਮਧਾਰੀ ਸਿੱਖ ਸੁਸਾਇਟੀ ਅਸ਼ਟ੍ਰੇਲੀਆ ਦੇ ਜਿੰਮੇ ਪਾਈ ਹੋਈ ਸੀ। ਇਹ ਸੁਸਾਇਟੀ ਸਤਿਗੁਰੂ ਜੀ ਦੇ ਹੁਕਮ ਅਤੇ ਪ੍ਰਵਾਨਗੀ ਨਾਲ ਹੋਂਦ ਵਿਚ ਆਈ ਹੋਈ ਹੈ। ਸਰਬ ਧਰਮ ਸੰਮੇਲਨ ਦੀ ਜਿੰਮੇਵਾਰੀ ਨਿਭਾਉਣ ਵਾਲੇ ਵਿਅਕਤੀ ਵਿਸ਼ੇਸ਼ ਹਨ: ਸੂਬਾ ਸਤਨਾਮ ਸਿੰਘ (ਬ੍ਰਿਸਬਿਨ), ਸਰਬ ਸ੍ਰੀ ਸੁਖਜਿੰਦਰ ਸਿੰਘ, ਜਤਿੰਦਰ ਸਿੰਘ, ਸੁਮਿੱਤਰ ਸਿੰਘ, ਗੁਰਪ੍ਰੀਤ ਸਿੰਘ (ਚੰਨ ਜੀ), ਭੁਪਿੰਦਰ ਸਿੰਘ, ਹਰਦੇਵ ਸਿੰਘ, ਅਨੂਪ ਸਿੰਘ, ਨਿਰਮਲ ਸਿੰਘ, ਸਰਨਜੀਤ ਸਿੰਘ (ਸੋਨੂੰ) ਅਤੇ ਅਮਰਜੀਤ ਸਿੰਘ ਭੁਰਜੀ। ਇਨ੍ਹਾਂ ਤੋਂ ਇਲਾਵਾ ਇੰਗਲੈਂਡ ਤੋਂ ਉਚੇਚੇ ਪੁੱਜੇ ਸ੍ਰ. ਹਰਵਿੰਦਰ ਸਿੰਘ ਸਿਆਨ - ਜਿਹੜੇ ਅਸਟ੍ਰੇਲੀਆ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਣ ਵਾਲੇ ਕਾਰਜ-ਕ੍ਰਮਾ ਵਿਚ ਬਹੁਤ ਸਹਾਈ ਰਹੇ।

ਇਸ ਵੱਡੇ ਸਮਾਗਮ ਤੋਂ ਪਹਿਲਾਂ 'ਜਗਜੀਤ ਮੰਦਰ' ਵਿਚ ਇਸ ਸੁਸਾਇਟੀ ਦੇ ਪ੍ਰਬੰਧ ਹੇਠ ਤਰਤੀਬ ਸਹਿਤ ਮਣਾਏ ਗਏ ਵੈਸਾਖੀ ਸਮਾਗਮ ਵਿਚ ਮਿਲੀ ਵੱਡੀ ਸਫਲਤਾ ਸਾਮਹਣੇ ਆਈ। ਸੁਸਾਇਟੀ ਦੇ ਸਾਰੇ ਮੈਂਬਰ ਸਮਰਪਤ ਭਾਵਨਾ ਨਾਲ ਸਭਨਾ ਕਾਰਜਾਂ ਵਿਚ ਜੁਟੇ ਵੇਖੇ। ਸੁਸਾਇਟੀ ਦੀ ਨਿਰੰਤਰਤਾ, ਕਾਰਜ-ਸ਼ੈਲੀ ਅਤੇ ਸਫਲਤਾ ਦਾ ਵੱਡਾ ਕਾਰਨ ਹੈ ਉਥੋਂ ਦੇ ਨਾਮਧਾਰੀ ਸਿੱਖ ਪ੍ਰਵਾਰ। ਸਰਬਤ ਪ੍ਰਵਾਰ ਤਨ-ਮਨ-ਧਨ ਅਤੇ ਸਮਰਪਤ ਭਾਵਨਾ ਨਾਲ ਸੇਵਾ ਵਿਚ ਜੁਟੇ ਵੇਖੇ। ਸੁਸਾਇਟੀ ਵੀ ਸਭਨਾ ਦੇ ਪ੍ਰਵਾਰਕ, ਸਮਾਜਕ ਅਤੇ ਧਾਰਮਕ ਕਾਰਜਾਂ ਵਿਚ ਸਦਾ ਸਹਾਈ ਰਹਿੰਦੀ ਹੈ। ਅਸਟ੍ਰੇਲੀਆ ਦੀ ਨਾਮਧਾਰੀ ਸਿੱਖ ਸੁਸਾਇਟੀ ਅਤੇ ਉਥੋਂ ਦੀ ਨਾਮਧਾਰੀ ਸੰਗਤ ਨਾਮਧਾਰੀ ਸਮਾਜ ਦੀ ਚੜ੍ਹਦੀ ਕਲਾ ਵਾਸਤੇ ਪ੍ਰੇਰਣਾ-ਸਰੋਤ ਸਾਬਤ ਹੋਏ ਹਨ। ਆਸ ਕਰਦੇ ਹਾਂ ਸਭ ਥਾਵਾਂ ਦੇ ਨਾਮਧਾਰੀ ਨੌਜਵਾਨ ਉਥੋਂ ਦੀ ਸੁਸਾਇਟੀ ਅਤੇ ਸੰਗਤ ਦੀ ਸੇਵਾ ਭਾਵਨਾ ਦਾ ਅਨੁਸਰਨ ਕਰਨਗੇ।

– ਸਰਬ ਸ਼ਕਤੀਮਾਨ

# ਅਸਟ੍ਰੇਲੀਆ:ਅਧਿਆਤਮ ਅਤੇ ਕੁਦਰਤ ਦੀ ਗੋਦ ਵਿਚ ਕੁਝ ਦਿਨ



ਸਾਲ 1989 ਵਿਚ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਕਿਸੇ ਵੱਡੇ ਜੋੜ ਮੇਲੇ 'ਤੇ ਗਿਆ ਹੋਇਆ ਸਾਂ। ਨਾਮਧਾਰੀ ਪੰਥ ਦੇ ਉਘੇ ਲੇਖਕ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਹੁਰਾਂ ਦੇ ਡੇਰੇ 'ਤੇ ਉਨ੍ਹਾਂ ਦਾ ਸੰਗ-ਸਾਥ ਮਾਣ ਰਿਹਾ ਸਾਂ ਕਿ ਅਚਾਨਕ ਸਤਿਗੁਰੂ ਜੀ ਦੇ ਇਕ ਸਿੱਖ ਸੇਵਕ ਨੇ ਕਵੀ ਜੀ ਨੂੰ ਸਤਿਗੁਰੂ ਜੀ ਦਾ ਹੁਕਮ ਆਣ ਸੁਣਾਇਆ ਕਿ 'ਕਵੀ ਜੀ ਆਪ ਜੀ ਨੇ ਸਤਿਗੁਰੂ ਜੀ ਸੰਗ ਸਾਰੇ ਸ੍ਰੀ ਭੈਣੀ ਸਾਹਿਬ ਦਾ ਭ੍ਰਮਣ ਕਰਨ ਜਾਣਾ ਹੈ।' ਮੇਰੇ ਮਨ 'ਚ ਰੋਸ ਜਾਗਿਆ ਕਿ ਮੈਨੂੰ ਵੀ ਨਾਲ ਲੈ ਲੈਂਦੇ। ਆਸਾ ਜੀ ਦੀ ਵਾਰ 'ਚ ਹਾਜ਼ਰੀ ਲਵਾ ਰਿਹਾ ਸਾਂ ਕਿ ਕਿਤੇ ਦੂਰ ਬੈਠੇ ਮੈਨੂੰ ਸਤਿਗੁਰੂ ਜੀ ਦੇ ਵਿਸ਼ੇਸ਼ ਸਿੱਖ ਨੇ ਆਕੇ ਕਿਹਾ ਕਿ ਸਤਿਗੁਰੂ ਜੀ ਨੇ ਆਪ ਵਾਸਤੇ ਵੀ ਹੁਕਮ ਕੀਤਾ ਹੈ ਕਿ 'ਆਪ ਨੇ ਵੀ ਸਤਿਗੁਰੂ ਜੀ ਸੰਗ ਸਾਰੇ ਭੈਣੀ ਸਾਹਿਬ ਦਾ ਭ੍ਰਮਣ ਕਰਨ ਜਾਣਾ ਹੈ। ਆਸਾ ਜੀ ਦੀ ਵਾਰ ਤੋਂ ਬਾਅਦ ਫੌਰੀ ਤਿਆਰ ਰਹਿਣਾ।' ਮੇਰੀ ਹੈਰਾਨੀ ਤੇ ਖੁਸ਼ੀ ਦੀ ਕੋਈ ਹੱਦ ਨਹੀਂ ਰਹੀਂ ਕਿ ਸਤਿਗੁਰੂ ਜੀ ਨੇ ਮੇਰੇ ਮੰਨ ਦੀ ਏਨੀ ਜਲਦੀ ਬੁਝ ਲਈ ਹੈ। ਸਤਿਗੁਰੂ ਜੀ ਨੇ ਵੇਰਵੇ ਸਹਿਤ ਸ੍ਰੀ ਭੈਣੀ ਸਾਹਿਬ ਦੀਆਂ ਇਤਿਹਾਸਕ ਥਾਵਾਂ ਦਿਖਾਈਆਂ। ਸਮਾ ਪਾਕੇ ਸਤਿਗੁਰੂ ਜੀ ਸੰਗ ਇਹ ਇਕ ਛੋਟੇ ਜਿਹੇ ਪਿੰਡ ਪਰ ਵੱਡੇ ਇਤਿਹਾਸਕ ਪਿੰਡ ਦਾ ਭ੍ਰਮਣ ਦੇਸ਼-ਵਿਦੇਸ਼ ਭ੍ਰਮਣ ਵਿਚ ਅਜੇਹਾ ਤਬਦੀਲ ਹੋਇਆ ਕਿ ਚਲ-ਸੋ-ਚਲ। ਤੇ ਹੁਣ ਉਮਰ ਦੇ 75ਵੇਂ ਪੜਾਅ 'ਤੇ ਵੀ ਮੈਲਬੌਰਨ (ਆਸਟ੍ਰੇਲੀਆ) ਭ੍ਰਮਣ ਦਾ ਮੰਨ ਬਣਾ ਲਿਆ। ਮੁਖ ਕਾਰਨ ਬਣਿਆ ਸਤਿਗੁਰੂ ਜੀ ਦਾ ਆਪਣੇ ਸਿੱਖਾਂ ਸੇਵਕਾਂ ਸਹਿਤ ਆਸਟ੍ਰੇਲੀਆ ਦੌਰਾ ਤੇ ਮੈਲਬੌਰਨ ਰਹਿੰਦੀ ਮੇਰੀ ਬੇਟੀ ਪ੍ਰਤਿਮਾ ਤੇ ਦਮਾਦ ਸਤਵਿੰਦਰ ਸਿੰਘ (ਰਾਜ) ਵਲੋਂ ਹਵਾਈ ਟਿਕਟ ਭੇਜ ਦੇਣਾ।

ਸਤਿਗੁਰੂ ਜੀ ਦਾ ਆਸਟ੍ਰੇਲੀਆ ਦੌਰੇ ਦਾ ਪਹਿਲਾ ਪੜਾਅ 7-8 ਅਪ੍ਰੈਲ ਤੋਂ ਪਰਥ ਦਾ ਸੀ। ਉਪਰੰਤ ਬ੍ਰਿਸਬੇਨ ਅਤੇ ਸਿਡਨੀ ਦੀ ਸਾਧ ਸੰਗਤ ਨੂੰ ਦਰਸ਼ਨ ਦੇਂਦੇ ਹੋਏ 18 ਤੋਂ 24 ਅਪ੍ਰੈਲ ਤਕ ਦਾ ਦੌਰਾ ਮੈਲਬੌਰਨ ਦਾ ਨਿਰਧਾਰਤ ਸੀ।

26 ਮਾਰਚ ਨੂੰ ਮੈਲਬੌਰਨ ਪਹੁੰਚ ਪਹਿਲੇ ਦੋ ਕੁ ਦਿਨ ਅਸੀਂ ਪਰਵਾਰਕ ਮਹੌਲ ਮਾਣਿਆ। 'ਅਸੀਂ' ਤੋਂ ਭਾਵ ਹੈ ਦਿੱਲੀ ਤੋਂ ਮੇਰੇ ਨਾਲ ਮੇਰੀ ਵਿਚਕਾਰਲੀ ਬੇਟੀ ਦੀਪਿਕਾ ਅਤੇ ਉਸਦਾ ਪੁੱਤਰ ਗੁਰਪ੍ਰਵਾਹ ਸਿੰਘ ਜੋ ਮੇਰੇ ਵੱਡੇ ਸਹਿਯੋਗੀ ਵਜੋਂ ਹਰ ਪਲ ਮੇਰੇ ਨਾਲ ਹੀ ਹੁੰਦੇ ਹਨ। ਇਸ ਤੋਂ ਇਲਾਵਾ ਮੈਲਬੌਰਨ ਹਵਾਈ ਅੱਡੇ 'ਤੇ ਪਹੁੰਚਣ ਤੋਂ ਲੈ ਕੇ ਵਾਪਸੀ ਫਲਾਈਟ ਤਕ ਵੱਡਾ ਸਹਿਯੋਗ ਤੇ ਸਾਥ ਮਿਲਿਆ ਮੇਰੇ ਦਮਾਦ ਸਤਵਿੰਦਰ ਸਿੰਘ ਅਤੇ ਬੇਟੀ ਪ੍ਰਤਿਮਾ ਦਾ।

ਮੈਲਬੌਰਨ ਸਿਟੀ ਅਤੇ ਨਜ਼ਦੀਕੀ ਥਾਵਾਂ ਦਾ ਭ੍ਰਮਣ ਕਰਦਿਆਂ ਉਥੋਂ ਦੀ ਦੇਸ਼ੀ-ਵਿਦੇਸ਼ੀ ਜਨਤਾ-ਜਨਾਰਦਨ ਦੀ ਗਿਣਤੀ ਅਕਤੂਬਰ 2014 ਦੇ ਮੁਕਾਬਲੇ ਚਾਰ ਗੁਣਾ ਲੱਗੀ। ਪਰ ਭਾਰਤ ਦੇ ਮੁਕਾਬਲੇ ਵਾਤਾਵਰਣ ਹਜ਼ਾਰ ਗੁਣਾ ਸ਼ਾਂਤ ਅਤੇ ਅਨੰਦਮਈ ਸੀ। ਵੱਡੀ ਗਿਣਤੀ ਵਿਚ ਭਾਰਤ ਅਤੇ ਹੋਰ ਥਾਵਾਂ ਤੋਂ ਨੌਜਵਾਨਾਂ ਦਾ ਹੋਰਨਾ ਦੇਸ਼ਾਂ ਅਤੇ ਅਸਟ੍ਰੇਲੀਆ ਪ੍ਰਵਾਸੀ ਬਣ ਪਹੁੰਚਣ ਦਾ ਮੁਖ ਕਾਰਨ ਇਹ ਲਗਦਾ ਹੈ ਕਿ ਅਸਟ੍ਰੇਲੀਆ ਵੱਖ-ਵੱਖ ਦੇਸ਼ਾਂ ਤੋਂ ਆਉਂਦੇ ਪਰਵਾਸੀਆਂ ਦਾ ਵਿਰੋਧ ਨਹੀਂ ਕਰਦਾ ਬਲਕਿ ਸਵਾਗਤ ਕਰਦਾ ਹੈ। ਇਹ ਪਰਵਾਸੀ ਲੋਕ ਖਾਸ ਕਰਕੇ ਪੰਜਾਬੀ ਲੋਕ ਭਾਵੇਂ ਹੁਨਰਮੰਦ ਹੋਣ ਜਾਂ ਗੈਰ ਹੁਨਰਮੰਦ ਆਪਣੀ ਕਿਰਤ ਕਮਾਈ ਰਾਹੀਂ ਉਸ ਦੇਸ ਦੀ ਆਰਥਕਤਾ ਵਿਚ ਤਗੜਾ ਯੋਗਦਾਨ ਪਾਉਂਦੇ ਹਨ। ਦੂਸਰੇ ਬੰਨੇ ਭਾਰਤ ਵਿਚ ਵੱਡੀ ਪੜ੍ਹਾਈ-ਲਿਖਾਈ ਦੇ ਬਾਵਜੂਦ ਬੇਰੁਜਗਾਰੀ ਚਰਮ ਸੀਮਾ ਤੇ ਚਲ ਰਹੀ ਹੈ।

ਮੈਲਬੌਰਨ ਵਿਖੇ ਪਿਛਲੇ 15 ਕੁ ਸਾਲਾਂ ਤੋਂ ਵਾਸ ਕਰ ਰਹੇ ਮੇਰੇ ਦਮਾਦ ਅਤੇ ਬੇਟੀ ਨੇ ਸਤਿਗੁਰੂ ਜੀ ਦੇ ਮੈਲਬੌਰਨ ਦੌਰੇ ਤੋਂ ਪਹਿਲੋਂ ਪਹਿਲੋਂ ਸਾਨੂੰ ਏਥੋਂ ਦੀਆਂ ਕਈ ਇਕ ਇਤਿਹਾਸਕ ਅਤੇ ਹੋਰ ਵਰਨਣਯੋਗ ਥਾਵਾਂ ਦਾ ਭ੍ਰਮਣ ਕਰਵਾ ਦਿਤਾ। ਵਿਕਟੋਰੀਆ ਸਟੇਟ ਵਿਚ ਵਿਚਰਣ ਕਰਦਿਆਂ ਜਿਥੇ ਮੈਲਬੌਰਨ ਸਿਟੀ ਵਿਚ ਸ਼ਾਨਦਾਰ ਭਵਨ-ਕਲਾ ਦੇ ਦਰਿਸ਼ ਦੇਖਣ ਨੂੰ ਮਿਲੇ ਉਥੇ ਸੜਕ-ਕਲਾ ਨੇ ਵੀ ਪ੍ਰਭਾਵ ਪਾਇਆ। ਕਈ ਇਕ ਸੰਗ੍ਰਹਾਲਿਆਂ ਵਿਚੋਂ ਕੇਵਲ ਇਕ ਸੰਗ੍ਰਹਾਲਿਆ ਵੀ ਵੇਖ ਸਕੇ। ਏਥੋਂ ਦੀ ਸਰਕਾਰ ਪਹਿਲ ਦੇ ਅਧਾਰ ਤੇ ਪੁਰਾਤਨ ਚੀਜਾਂ ਦੀ ਸੰਭਾਲ ਕਰਨ ਦੇ ਯਤਨ 'ਚ ਰਹਿੰਦੀ ਹੈ। ਵਿਕਟੋਰੀਆ ਸਟੇਟ ਦਾ ਟ੍ਰੈਫਿਕ ਪ੍ਰਬੰਧ ਵੀ ਅਵੱਲ ਦਰਜੇ ਦਾ ਲਗਿਆ।

ਇਕ ਲੰਮੇ ਸਫਰ ਵਿਚ ਗਰੇਟ ਓਸ਼ੀਅਨ ਡਰਾਈਵ ਮੁਖ ਰਿਹਾ। ਪ੍ਰਤਿਸ਼ਠਤ ਗ੍ਰੇਟ ਓਸ਼ੀਅਨ ਰੋਡ ਦੇ ਸਫਰ 'ਤੇ 14 ਹੈਰਾਨ-ਕੁਨ ਨਜ਼ਾਰਿਆਂ ਵਾਲੀਆਂ ਥਾਵਾਂ ਦਸੀਆਂ ਜਾਂਦੀਆਂ ਹਨ। ਏਥੇ ਇਕ ਉਹ ਟੂਰਿਸਟ ਸਪਾਟ ਮੁਖ ਹੈ ਇਹ ਜਿਹੜਾ Twelve Apasteles ਵਜੋਂ ਜਾਣਿਆਂ ਜਾਂਦਾ ਹੈ। ਦਸਿਆ ਜਾਂਦਾ ਹੈ ਕਿ ਏਥੇ ਸਮੁੰਦਰ ਵਿਚ 12 ਚਟਾਨਾਂ ਉਕਰੀਆਂ ਹੋਈਆਂ ਸਨ। ਹੁਣ ਸਿਰਫ 7 ਚਟਾਨਾਂ ਵੇਖਣ ਨੂੰ ਮਿਲੀਆਂ। ਇਹ ਚਟਾਨਾਂ ਸਮੁੰਦਰ ਦੀਆਂ ਮਾਰੂ ਛੱਲਾਂ ਸਹਾਰਦੀਆਂ ਅਡਿਗ ਖਲੋਤੀਆਂ ਹਨ।

ਏਸ ਮਜ਼ੇਦਾਰ ਸਫਰ ਵਿਚ ਪ੍ਰਾਕ੍ਰਿਤਕ ਨਜ਼ਾਰੇ, ਸ਼ਾਂਤ ਜੰਗਲ ਅਤੇ ਕੁਝ ਇਕ ਜੰਗਲੀ ਜੀਵ, ਸਮੁੰਦਰੀ ਤੱਟ (ਬੀਚ) ਤੋਂ ਇਲਾਵਾ ਸੰਸਕ੍ਰਿਤੀ ਅਤੇ ਇਤਿਹਾਸ ਦਰਸਾਉਂਦੀਆਂ ਥਾਵਾਂ ਚੇਤੇ ਵਿਚ ਸਮਾ ਜਾਣ ਵਾਲੇ ਹਨ। ਬਲੇਸ

ਬੀਚ ਉਤੇ ਸਮੁੰਦਰ ਵਿਚ ਪਾਣੀ ਨਾਲ ਖੇਡਣ ਵਾਲੇ ਨੌਜਵਾਨਾ ਦੇ ਕਰਤਵ ਬੜੇ ਹੈਰਾਨੀ ਭਰੇ ਅਤੇ ਰੌਮਾਂਚਕ ਸਨ।

ਬਫੈਲੋ ਪਹਾੜ 'ਤੇ ਉਸ ਟੂਰਿਸਟ ਪਲੇਸ ਦਾ ਅਨੰਦ ਵੀ ਮਾਣਿਆ ਜਿਸਦਾ ਨਾਮ 'ਦਿ ਜਾਰਜ਼' (The Gorge) ਦਸਿਆ ਗਿਆ। ਬੇਸ਼ਕ ਇਸਦਾ ਟੂਰਿਸਟ ਆਕਰਸ਼ਨ 1850 ਤੋਂ ਹੈ ਪਰ 1908 ਤਕ ਏਥੇ ਕੋਈ ਸੜਕ ਤਕ ਨਹੀਂ ਸੀ। ਹੁਣ ਏਥੋਂ ਤਕ ਸ਼ਾਨਦਾਰ ਸੜਕਾਂ ਰਾਹੀਂ ਪਹੁੰਚ ਹੈ। ਜਿਨ੍ਹਾਂ ਸੜਕਾਂ ਤੋਂ ਕੁਦਰਤੀ ਨਜ਼ਾਰਿਆਂ ਨੂੰ ਨਿਹਾਰਿਆ ਜਾ ਸਕਦਾ ਹੈ। ਏਥੋਂ ਦੀ ਸਰਕਾਰ ਏਥੇ ਉਸ ਘਰ ਦੀ ਸਾਂਭ ਸਭਾਲ ਵੀ ਕਰਦੀ ਹੈ ਜੋ ਉਥੋਂ ਦੀ ਸਭ ਤੋਂ ਮਸ਼ਹੂਰ ਗਾਈਡ ਰਹੀ ਹੈ ਜਿਸਦਾ ਨਾਮ ਸੀ (Alice Man Field) ਐਲਿਸ ਮੈਨਫੀਲਡ। ਦਸਿਆ ਜਾਂਦਾ ਹੈ ਕਿ ਉਹ ਇਸ ਪਹਾੜ ਬਾਰੇ, ਪੌਦਿਆਂ ਬਾਰੇ, ਜਾਨਵਰਾਂ ਬਾਰੇ ਤੇ ਇਸ ਖੂਬਸੂਰਤ ਜਗ੍ਹਾਂ ਬਾਰੇ ਭਰਪੂਰ ਜਾਣਕਾਰੀ ਰਖਦੀ ਸੀ।

ਵਿਕਟੋਰੀਆ ਸਟੇਟ ਵਲੋਂ 1973 ਵਿਚ ਬਣੇ ਉਸ ਕਾਡੀਮੀਆ ਡੈਮ ਨੂੰ ਦੇਖਣ ਦਾ ਮੌਕਾ ਵੀ ਮਿਲਿਆ ਜਿਥੋਂ ਬਹੁਤ ਹੀ ਸਾਫ-ਸੁਥਰੇ ਪਾਣੀ ਦੀ ਸਪਲਾਈ ਹੁੰਦੀ ਹੈ। ਗ੍ਰੇਟ ਅਲਪਾਈਨ ਰੋਡ 'ਤੇ ਅਸਲੀ ਕ੍ਰਿਸਮਿਸ ਟ੍ਰੀ ਦੀਆਂ ਕਤਾਰਾਂ ਬੜੀਆਂ ਮਨ-ਲੁਭਾਉਣੀਆਂ ਰਹੀਆਂ। ਬੇਸ਼ਕ ਲੰਮੀ ਸੜਕ ਯਾਤਰਾ ਵਿਚ ਅਸਟ੍ਰੇਲੀਆ ਦਾ ਰਾਸ਼ਟਰੀ ਜਾਨਵਰ ਕੰਗਾਰੂ ਇਕ-ਦੋ ਵਾਰ ਹੀ ਨਜ਼ਰ ਆਇਆ ਪਰ ਫਿਲਿਪ ਆਇਲੈਂਡ ਦੀ ਯਾਤਰਾ 'ਤੇ ਵਧ ਕੰਗਾਰੂ ਵੇਖਣ ਨੂੰ ਮਿਲੇ।ਫਿਲਿਪ ਆਈਲੈਂਡ ਦੀ ਖਾਸ਼ੀਅਤ ਇਹ ਹੈ ਕਿ ਏਥੇ ਸਮੁੰਦਰ ਤਟ 'ਤੇ ਇਕ ਵੱਡੀ ਪੈਂਗੁਅਨ ਕਲੋਨੀ ਵੱਸੀ ਹੋਈ ਹੈ। ਸਮੁੰਦਰ ਕਿਨਾਰੇ ਬੜੇ ਪਿਆਰੇ-ਪਿਆਰੇ ਪੈਂਗੁਅਨਾਂ ਦੇ ਘੁਰਨੇ ਬਣੇ ਹੋਏ ਹਨ। ਫਿਲਿਪ ਆਇਲੈਂਡ ਨੇਚਰ ਪਾਰਕ ਦੇ ਪ੍ਰਬੰਧ ਹੇਠ ਇਹਨਾਂ ਪੈਂਗੁਅਨਾਂ ਦਾ ਸੰਰਖਣ ਕੀਤਾ ਜਾਂਦਾ ਹੈ। ਇਹਨਾਂ ਸਮੁੰਦਰੀ ਜੀਵਾਂ ਦੀ ਪੈਦਾਇਸ਼, ਪਾਲਣ-ਪੋਸ਼ਨ ਤੇ ਖਾਣ-ਪੀਣ ਤੇ ਨਜ਼ਰ ਰਖੀ ਜਾਂਦੀ ਹੈ। ਸਵੇਰੇ ਨਾ ਮਾਲੂਮ ਕਦੋਂ ਇਹ ਪੈਂਗੁਅਨ ਸਮੁੰਦਰ ਵਿਚ ਯਾਤਰਾ 'ਤੇ ਨਿਕਲਦੇ ਹਨ ਅਤੇ ਸੂਰਜ-ਢਲੇ 'ਤੇ ਸਮੁੰਦਰ ਦੀਆਂ ਲਹਿਰਾਂ ਚੋਂ ਪ੍ਰਗਟ ਹੋਕੇ ਸਮੁੰਦਰ ਕੰਢੇ ਬਣੇ ਆਪਣੇ-ਆਪਣੇ ਘੁਰਨਿਆਂ 'ਚ ਬੈਠੇ ਆਪਣੇ ਬੱਚਿਆਂ ਨੂੰ ਆ ਮਿਲਦੇ ਹਨ। ਦਸਿਆ ਜਾਂਦਾ ਹੈ ਕਿ ਇਹ ਪੈਂਗੁਅਨ ਰੱਜ ਰੱਜ ਕੇ ਢਿੱਡ ਵਿਚ ਖੁਰਾਕ ਭਰ ਕੇ ਆਪਣੇ ਬੱਚਿਆਂ ਲਈ ਲਿਆਉਂਦੇ ਹਨ। ਸੂਰਜ-ਢਲੇ ਸਮੁੰਦਰੀ ਲਹਿਰਾਂ ਚੋਂ ਪ੍ਰਗਟ ਹੁੰਦੇ ਹਨ ਅਤੇ ਝੁੰਡ ਬਣਾ ਕੇ ਘੁਰਨਿਆਂ ਨੂੰ ਪਰਤਦਿਆਂ ਦੇ ਦਰਿਸ਼ ਮਨ ਮੋਹ ਲੈਂਦੇ ਹਨ।

ਮੈਲਬੌਰਨ ਵਿਚ ਜਿਸ ਰਾਇਲ ਬਟੈਨਿਕ ਗਾਰਡਨ ਨੂੰ ਨਿਹਾਰਣ ਦਾ ਮੌਕਾ ਮਿਲਿਆ ਉਸਦਾ ਨਜ਼ਾਰਾ ਹੀ ਵੱਖਰਾ ਸੀ। ਉਥੇ ਹਰ ਰੰਗ ਦੇ ਫੂਲਾਂ ਦੀਆਂ ਵੱਖ-ਵੱਖ ਤੇ ਲੰਮੀਆ ਕਤਾਰਾਂ ਮਨੁਖ ਨੂੰ ਚਿਹਰੇ 'ਤੇ ਹਮੇਸਾਂ ਮੁਸਕ੍ਰਾਹਟ ਰੱਖਣ ਦਾ ਸੰਦੇਸ਼ ਦੇ ਰਹੀਆਂ ਸਨ।

## ਧਾਰਮਕ ਅਤੇ ਸਮਾਜਕ ਪੱਖ :

ਵਿਦੇਸ਼ਾਂ ਵਿਚ ਪੰਜਾਬੀਆਂ ਅਤੇ ਸਿੱਖ ਭਾਈ ਚਾਰੇ ਦਾ ਧਾਰਮਕ ਅਤੇ ਸਮਾਜਕ ਕਾਰਜਕ੍ਰਮਾਂ ਦਾ ਅਧਾਰ ਬਹੁਤਾ ਕਰਕੇ ਗੁਰਦੁਆਰੇ ਹੀ ਹੁੰਦੇ ਹਨ। ਅਸਟ੍ਰੇਲੀਆ ਦੀ ਇਸ ਵਿਕਟੋਰੀਆ ਸਟੇਟ ਵਿਚ 7 ਗੁਰਦਵਾਰੇ ਦੱਸੇ ਜਾਂਦੇ ਹਨ। ਜਿਆਦਾਤਰ ਛੁੱਟੀ ਵਾਲੇ ਦਿਨ ਵੱਡੀ ਗਿਣਤੀ ਵਿਚ ਆਮ ਪੰਜਾਬੀ ਅਤੇ ਹੋਰ ਸਿੱਖ ਪਰਵਾਰ ਨੇੜਲੇ ਗੁਰਦੁਵਾਰਾ ਸਾਹਿਬ ਵਿਚ ਪਹੁੰਚ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਕੇ ਉਥੇ ਕਥਾ ਕੀਰਤਨ ਦਾ ਅਨੰਦ ਮਾਣਦੇ ਹਨ। ਲੰਗਰ ਛਕਣ-ਛਕਾਉਣ ਉਪਰੰਤ ਸਮਾਜਕ ਅਤੇ ਭਾਈਚਾਰਕ ਸਾਂਝ ਵਧਾਉਂਦੇ ਹਨ। ਸਤਵਿੰਦਰ ਸਿੰਘ ਪਰਵਾਰ ਨਾਲ ਅਸੀਂ ਵੀ ਗੁਰਦੁਵਾਰਾ ਬਲੈਕ ਬਰਨ ਪਹੁੰਚ ਧਾਰਮਕ ਮਹੌਲ ਦਾ ਅਨੰਦ ਮਾਣਿਆ। ਨਵੰਬਰ 2014 ਵਿਚ ਏਥੇ ਅਇਆਂ ਨਾਮਧਾਰੀ ਸਿੱਖ ਸੰਗਤ ਵਾਸਤੇ ਗੁਰਦੁਵਾਰਾ ਨਾ ਹੋਣ ਦੀ ਘਾਟ ਮਹਿਸੂਸ ਹੋਈ ਸੀ, ਕਿਉਂਕਿ ਨਾਮਧਾਰੀ ਸਿੱਖ ਸਮਾਜ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ੀ ਰਹਿਤ ਮਰਯਾਦਾ ਅਨੁਸਾਰ ਹੀ ਆਪਣੇ ਧਾਰਮਕ ਕਾਰਜ-ਕ੍ਰਮ ਕਰਦੇ ਹਨ। ਇਸ ਵਾਰ ਨਾਮਧਾਰੀ ਸਿੱਖ ਸਮਾਜ ਦਾ ਗੁਰਦੁਵਾਰਾ ਉਸਰਿਆ ਦੇਖ ਬੜੀ ਪ੍ਰਸੰਨਤਾ ਹੋਈ। 'ਜਗਜੀਤ ਮੰਦਰ' ਨਾਮ ਦੇ ਇਸ ਗੁਰਦੁਵਾਰੇ ਦਾ ਅਤੇ ਨਾਮਧਾਰੀ ਸੰਗਤ ਦੇ ਸਾਰੇ ਧਾਰਮਕ ਅਤੇ ਸਮਾਜਕ ਕਾਰਜਕ੍ਰਮਾਂ ਦਾ ਪਬੰਧ ਮੈਲਬੌਰਨ ਵਿਖੇ ਹੋਂਦ ਵਿਚ ਆਈ ਹੋਈ 'ਨਾਮਧਾਰੀ ਸਿੱਖ ਸੁਸਾਇਟੀ' ਦੇਖਦੀ ਹੈ। 'ਜਗਜੀਤ ਮੰਦਰ' ਅਤੇ ਸਰਗਰਮ ਸੁਸਾਇਟੀ ਬਾਰੇ ਸੁਸਾਇਟੀ ਦੇ ਐਗਜੀਕਿਊਟਿਵ ਮੈਂਬਰ ਸੰਤ ਗੁਰਪ੍ਰੀਤ ਸਿੰਘ ਚੰਨ ਜੀ ਤੋਂ ਜਾਣਕਾਰੀ ਮਿਲੀ ਕਿ ਜੂਨ 2015 ਵਿਚ ਸਤਿਗੁਰੂ ਉਦੇ ਸਿੰਘ ਜੀ ਮੈਲਬੌਰਨ ਦੌਰੇ 'ਤੇ ਆਏ ਹੋਏ ਸਨ। ਆਪ ਨੇ ਇਛਾ ਜਤਾਈ ਕਿ 'ਮਨ ਕਰਦਾ ਹੈ ਜਮੀਨ ਵੇਖੋ, ਸੰਗਤ ਦੀ ਆਪਣੀ ਜਮੀਨ ਅਤੇ ਆਪਣਾ ਗੁਰਦੁਵਾਰਾ ਹੋਣਾ ਚਾਹੀਦਾ ਹੈ।' ਸਤਿਗੁਰੂ ਜੀ ਦੀ ਇਛਾ ਸਾਡੇ ਵਾਸਤੇ ਸਤਿਗੁਰੂ-ਹੁਕਮ ਹੀ ਹੁੰਦਾ ਹੈ। ਏਥੋਂ ਦੀ ਨਾਮਧਾਰੀ ਸੰਗਤ 'ਚ ਅਜੇਹਾ ਜੋਸ਼ ਭਰ ਗਿਆ ਕਿ ਆਪਣੀ ਕਿਰਤ ਕਮਾਈ ਚੋਂ ਦਸਵੰਧ ਅਤੇ ਸਰਦਿਆਂ-ਪੁਜਦਿਆਂ ਨੇ ਮਾਇਆ ਦਾ ਇੰਤਜਾਮ ਕਰ ਦਿਤਾ। ਇਕ ਨਾਮਧਾਰੀ ਸਿੱਖ ਸੁਸਾਇਟੀ ਬਣਾ ਲਈ ਗਈ। ਨਵੰਬਰ 2015 ਵਿਚ 38 ਏਕੜ ਜਮੀਨ ਖਰੀਦ ਲਈ ਗਈ। ਫਰਵਰੀ 2016 ਵਿਚ ਜਮੀਨ ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ ਦੇ ਨਾਮ ਲਗ ਗਈ ਸੀ। ਅਗਸਤ 2018 ਤਕ ਸ਼ੈੱਡ ਪਾ ਦਿਤਾ ਗਿਆ। ਨਵੰਬਰ 2018 ਤਕ ਇਕ ਹਵਨ ਕਰਕੇ ਗੁਰਦੁਵਾਰੇ ਦੀ ਸ਼ੈੱਡ ਬਿਲਡਿੰਗ ਅਤੇ ਅੰਡਰ ਗਰਾਉਂਡ ਦੇ ਕੰਮ ਸ਼ੁਰੂ ਹੋ ਗਏ। ਅਪ੍ਰੈਲ 2019 ਤਕ ਤਾਂ ਅੰਦਰੂਨੀ ਕੰਮ ਸਿਰੇ ਚੜ੍ਹਣ ਦੇ ਨੇੜੇ ਵੀ ਪਹੁੰਚ ਚੁਕੇ ਸਨ। ਮਈ 2019 ਨੂੰ ਪਾਤਸ਼ਾਹ ਜੀ ਨੇ ਇਸ ਧਰਤੀ 'ਤੇ ਫਿਰ ਭਾਗ ਲਾਏ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਮ ਦੇ ਇਸ 'ਜਗਜੀਤ ਮੰਦਰ' ਵਿਚ ਚਰਨ ਵੀ ਪਾਏ। ਜੁਲਾਈ 2019 ਤਕ ਸੈਡ ਪੂਰੀ ਤਰ੍ਹਾ ਤਿਆਰ ਹੋ ਚੁਕਾ ਸੀ।

ਸਤਿਗੁਰੂ ਜੀ ਦੇ ਮੈਲਬੌਰਨ ਦੌਰੇ ਤੋਂ ਪਹਿਲਾਂ 'ਜਗਜੀਤ ਮੰਦਰ' ਦੇ ਦਰਸ਼ਨ ਕਰਨ ਦਾ ਸਬਬ ਦਮਾਦ ਸਤਵਿੰਦਰ ਸਿੰਘ ਨੇ ਬਣਾ ਦਿਤਾ ਕਿਉਂ ਜੋ ਉਸਨੇ ਜਗਜੀਤ ਮੰਦਰ ਦੇ ਬਾਹਰੀ ਖੁਲੇ ਫਾਰਮ ਵਿਚ ਫੁਲ-ਬੂਟਿਆਂ, ਸਬਜੀਆਂ ਦੇ ਪੌਦਿਆਂ ਆਦਿ ਨੂੰ ਪੁੰਗਰਾਉਣ ਅਤੇ ਸਵਾਗਤੀ ਗੇਟ ਸਜਾਉਣ ਦੀ ਸੇਵਾ ਨਿਭਾਉਣ ਜਾਣਾ ਸੀ। ਸਤਿਗੁਰੂ ਜੀ ਦੀ ਆਵੰਦ ਸੁਣ ਕੇ ਨਾ ਕੇਵਲ ਸਤਵਿੰਦਰ ਸਿੰਘ ਬਲਕਿ ਕਈ ਇਕ ਨੌਜਵਾਨ 'ਜਗਜੀਤ ਮੰਦਰ' ਦੇ ਬਾਕੀ ਰਹਿੰਦੇ ਕੰਮਾਂ ਦੀ ਪੂਰਤੀ ਜਲਦੀ ਤੋਂ ਜਲਦੀ ਕਰ ਲੈਣਾ ਚਾਹੁੰਦੇ ਸਨ। ਲਗਦਾ ਸੀ ਕਿ 'ਜਗਜੀਤ ਮੰਦਰ' ਦਾ ਬਹੁਤ ਸਾਰਾ ਕੰਮ ਹੋਣਾ ਅਜੇ ਬਾਕੀ ਹੈ। ਜਗਜੀਤ ਮੰਦਰ ਵਿਖੇ ਕੁਝ ਨੌਜਵਾਨਾਂ ਨੂੰ ਬੜੀ ਲਗਨ, ਰੀਝ ਅਤੇ ਸਪੀਡ ਨਾਲ ਫਿਨਸ਼ਿੰਗ ਦਾ ਕੰਮ ਕਰਦਿਆਂ ਦੇਖ ਜਿਗਿਆਸਾ ਵੱਸ ਇਹਨਾਂ ਸਤਰਾਂ ਦੇ ਲੇਖਕ ਨੇ ਉਨ੍ਹਾਂ ਨੂੰ ਪੁਛਿਆ, ਮਾਇਆ ਕਿ ਸੇਵਾ! ਉਹਨਾ ਬੜੇ ਫਖਰ ਨਾਲ ਆਖਿਆ ਸੇਵਾ। ਮੈਂ ਪੁਛਿਆ ਪ੍ਰਾਪਤੀ ? ਉਹਨਾ ਕਿਹਾ : ਪਾਤਸ਼ਾਹ ਜੀ ਦੀਆਂ ਖੁਸ਼ੀਆਂ ਅਤੇ ਮੇਹਰ ਦੀ ਨਜ਼ਰ। ਲਗਭਗ ਅਜੇਹੇ ਹੀ ਸ਼ਬਦ ਸੇਵਾ ਦੇ ਕੰਮ ਵਿਚ ਲਗੇ ਹਰ ਐਗਜੀਕਿਊਟਿਵ ਮੈਂਬਰ ਅਤੇ ਆਮ-ਜਨ ਤੋਂ ਸੁਨਣ ਨੂੰ ਮਿਲੇ। ਸਾਧ-ਸੰਗਤ ਵਿਚਲੇ ਹਰ ਹਰ ਇਸਤਰੀ-ਪੁਰਸ਼ ਵਿਚ ਸੇਵਾ-ਭਾਵਨਾ ਭਰੀ ਹੋਈ ਸੀ। ਇਸੇ ਕੜੀ ਵਿਚ ਐਡੀਲੇੱਟ ਰਹਿੰਦੀ ਉਸ ਬੀਬੀ ਦਾ ਨਾਮ ਵੀ ਜੁੜ ਜਾਂਦਾ ਹੈ ਜਿਸਨੇ ਇਸ ਸੰਪਾਦਕ ਨੂੰ 'ਵਰਤਮਾਨ ਹਿੰਦੁਸਤਾਨ' ਦੇ ਅਪ੍ਰੈਲ ਅੰਕ ਦੀਆਂ ਲੜੀਂਦੀਆਂ ਕਾਪੀਆਂ ਪ੍ਰਿੰਟ ਕਰਕੇ ਮੈਲਬੌਰਨ ਵਿਚ 'ਜਗਜੀਤ ਮੰਦਰ' ਪਹੁੰਚ ਕੇ ਦਿੱਤੀਆਂ। ਭਾਰਤ ਦੇ ਇਲਾਕਾ ਹਰਿਆਣਾ, ਸੰਤ ਨਗਰ ਤੋਂ ਭੱਠੇ ਵਾਲੇ ਪਰਵਾਰ ਦੀ ਇਸ ਬੀਬੀ ਜੀ ਦਾ ਨਾਮ ਇੰਦਰਜੀਤ ਕੌਰ ਹੈ ਜੋ ਅਸਟ੍ਰੇਲੀਆ ਪ੍ਰਵਾਸ ਕਰਕੇ 'ਕੂਕਾ ਪ੍ਰਿੰਟਿੰਗ ਹਬ' ਦੇ ਨਾਮ ਨਾਲ ਆਪਣੇ ਪਤੀ ਰਜਿੰਦਰ ਸਿੰਘ ਸੈਨੀ ਨਾਲ ਆਪਣਾ ਬਿਜਨਸ ਕਰਦੇ ਹਨ। ਬਹੁਤ ਕਹਿਣ 'ਤੇ ਵੀ ਉਨ੍ਹਾਂ ਇਸ ਕਾਰਜ ਨੂੰ ਪੰਥਕ ਕਾਰਜ ਹਿਤ ਸੇਵਾ ਮੰਨਿਆ। ਸਤਿਗੁਰੂ ਜੀ ਨੇ ਇਸੇ ਅਪ੍ਰੈਲ ਅੰਕ ਨੂੰ ਹੀ ਰਿਲੀਜ਼ ਕਰਕੇ ਖੁਸ਼ੀਆਂ ਬਖਸ਼ੀਆਂ।

(ਬਾਕੀ ਸਫਾ 35 'ਤੇ)

ਵਿਸ਼ਵ ਧਰਮ ਸੰਮੇਲਨ ਸਬੰਧੀ
ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ
ਵਲੋਂ ਪੂਰਵ-ਪ੍ਰਕਾਸ਼ਿਤ :

# RELIGIOUS HARMONY FOR WORLD PEACE

23rd April 2023 | Namdhari Sikh Sangat Australia | Melbourne

**ੲੇਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥**

From One source, the entire creation has originated; therefore,
who is good and who is bad? Sri Guru Granth Sahib p. 1349

**The Lord is good to all;**
**he has compassion on all he has made.**
Holy Bible - Psalm 145:9 NIV

**अद्वेष्टा सर्वभूतानां मैत्रः करुण एव च ।**
**निर्ममो निरहङ्कारः समदुःखसुखः क्षमी ॥**

The one who does not hate anyone, has friendship with everyone, compassion, selflessness, self-discipline, affection-free and is equal in happiness and sorrow and is my dear devotee.
Bhagwad Geeta, Chapter 12

**يَٰٓأَيُّهَا ٱلنَّاسُ إِنَّا خَلَقْنَٰكُم مِّن ذَكَرٍ وَأُنثَىٰ وَجَعَلْنَٰكُمْ شُعُوبًا وَقَبَآئِلَ لِتَعَارَفُوٓا۟ ۚ إِنَّ أَكْرَمَكُمْ عِندَ ٱللَّهِ أَتْقَىٰكُمْ ۚ إِنَّ ٱللَّهَ عَلِيمٌ خَبِيرٌ**

"O mankind, indeed We have created you from male and female, made you peoples and tribes that you may know one another. Be noble and righteous"
Chapter 49, Verse 13 Surah Al-Hijurat

**ਹੋਰ ਜੀ, ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾ ਕਰਨੀ, ਬੋਲੁ ਕੁਬੋਲੁ ਸਹਿ ਜਾਣਾ ਸਭ ਦਾ। ਜੋ ਕੋਈ ਮਾਰੇ ਕੁਛੁ, ਤਾ ਭੀ ਖਿਮਾ ਕਰਨੀ, ਤੁਸਾ ਦਾ ਰਛਕ ਗੁਰੂ ਹੈ ਹਰਿ ਬਖਤ।**

No one should engage in slander. Forgive and practice patience. Forgive even when attacked,
God is your protector all ways.
– Sri Sat Guru Ram Singh Ji

## INTRODUCTION

Namdhari Sikhs, also known as Kooka Sikhs, follow the teachings of Guru Nanak Dev Ji (founder of Sikhism) and Guru Gobind Singh Ji (10th Guru and founder of the Khalsa community). We believe in the "welfare of all", regardless of religion, background, or social status in addition to loving devotion, compassion, and social equality led by Guru Ram Singh, the Kooka Sikhs challenged norms in society and gave equal rights to women, promoted harmony, encouraged forgiveness, and preached meditation. Seva (selfless service) is another fundamental pillar of Sikhi. Organizations like Khalsa Aid, Langar (free kitchen) Society, Sikh Volunteers, Nishkam, and many others personify the message of Guru Nanak in providing relief, support, aid, and food to the needy.

## THE NEED FOR RELIGIOUS HARMONY

Religious unity will promote social cohesion, providing a sense of shared identity and purpose. It will bring people together. We must overcome our biases and preconceptions, and approach others with an open mind and heart. We must be





willing to listen to perspectives and experiences of others in order to learn from them. "Let's not quarrel or argue over religion. It is our duty to respect other religions. When preaching about our religion, we must not slander people of other faiths. This is the only way we can all congregate together"

- Sri Satguru Jagjit Singh Ji

Satguru Ji took keen interest in promoting and attending peace conferences and contributed to many of them personally. Satguru Ji believed love to be the foundation, conclusion and moral of religion. Under the guidance of Sri Satguru Uday Singh Ji, the Namdhari Sikh Sangat of Australia would like to invite you to join us on 23rd of April 2023 in Melbourne.

## WHY DO WE NEED WORLD PEACE?

Religious harmony is essential for building a peaceful and harmonious world. It can help to promote mutual respect, understanding, and empathy between different religious groups and foster social cohesion and unity.

By working together to overcome our differences and build strong bonds of brotherhood and sisterhood, we can create a world that is more just, compassionate, and peaceful.

Compassion plays a central role in all religions and spiritual traditions around the world. It is often considered a fundamental principle that guides moral behavior and shapes ethical beliefs. However, over the course of time, religion has been diluted through the use of religious rhetoric and symbols for personal gain. Extremism and hatred has led to suffering, terrorism, slavery and abuse. People have been manipulated in the name of religion and unfortunately have become tools in the spread of hate and violence. In this darkness it is time now to unite to seek harmony and peace, to go back to grass-roots to spread and practice the message of love, compassion, and inclusiveness despite diversity.

"Be the peace you wish to see in the world."

**- Martin Luther king Jr**

"When the power of love overcomes the love of power, the world will know peace."

**- Jimi Hendrix**

"Peace cannot be kept by force; it can only be achieved by understanding"

**- Albert Einstein**

Having a mind that is open to everything and attached to nothing seems to me to be one of the most basic principles that you can adopt to contribute to individual and world peace."

**- Wayne Dyer**

"One person caring about

another represents life's

Greatest Value"



## RELIGION AND WORLD PEACE

Humanity longs for happiness and peace every day. Scholars consider knowledge, communal harmony and affection for others as the foundation of peace. Today we struggle with discord and rivalry yet strive for happiness without harmony. Materialism and education are not helping us become happier or to live in peace. Despite modern amenities and intellect, happiness and harmony seem like a huge challenge, this is why the need for religion in the





Religion can illuminate the path to peace, a unified society, and harmony amongst diversity. People of all religions should aim for world peace by maintaining their ideology and uniqueness. After all, we are all part of the One God and each one of us has the desire and right to be happy and live in peace.

The congregation of thought leaders in Australia on the Sunday 23rd of April is but a humble contribution of the Namdharis towards this target of religious harmony.

The Vedas and Bhagwad Geeta consider everyone to be a form of the One God. Supporting and serving others is in essence, devotional worship. Religion does not divide, religion unites all. Rivalry and antagonism are not advocated by any religious scripture, rather they are condemned by all.

Gurus, prophets, saints and devotees have contributed much to further our pursuit for unity. Mahatma Budh once said, 'Hatred cannot be ended by hatred, but only by love. It is when we are free from duality and dishonesty, that we are no longer an obstacle for others in the pursuit of happiness.

The founder of the Sikh religion, Sat Guru Nanak Dev Ji, started their holy sermon with 'Ik Onkar', the creator, sustainer, and destroyer of the whole world is the 'One God' and all beings belong in His family tree. Sat Guru Nanak Dev Ji travelled far to spread his universal and benevolent message of deepening oneself in their own religion, He never advocated conversion as this often leads to social disharmony.

When asked who was better out of Muslims or Hindus, Guru Nanak answered, "Both shall repent and cry in the end if they have not earned good deeds".

The oneness of Guru Nanak Dev Ji transcended into those who implemented His teachings. The 5th Guru of the Sikh faith, Sri Guru Arjan Dev Ji united people from different castes, families and religions whilst fighting against discrimination, to compile the Sri Adh Guru Granth Sahib which gave equal respect to philosophy of Muslim and Hindu saints. The uniqueness of Sri Guru Granth Sahib is its universal philosophy is applicable to all, translations for which are available in many languages.

The 6th Guru, Hargobind Ji constructed a mosque for our Muslim brothers in the city of Sri Hargobindpur Sahib, a profound gesture for unity. As times changed and India fell into oppressive rule by the Mughals, Sri Guru Tegh Bhadur Ji and their honorable devotees were martyred in Chandani Chowk for protecting the Hindu religion.

Guru Gobind Singh Ji fought battles against Mughal oppression and was supported by Hindus and Muslims to protect social and religious freedom. He sacrificed all four of his sons along with his mother, Mata Gujri ji, all of which is unparalleled in history. Just as the sacrifices of the Sikhs are immortal, so are those of Muslim Saint Buddhu Shah, Gani Khan, Nabi Khan and Nihang Khan who sided with Satguruji. This is a clear indication that he was fighting injustice and tyranny waged by the then muslim rulers and not the whole muslim community at large.

The Guru Nanak Sarv Sampradaya conference was organised by Sri Satguru Partap Singh Ji in 1934 with the sole intention of uniting anyone who believed in or followed the teachings of Sri Satguru Nanak Dev Ji. In doing so they were able to strengthen the bond between Sikh factions and eradicated ideological differences in the community this was a historic achievement, which needs to continue.

In 1943, Sri Satguru Partap Singh Ji created history yet again by organising a Hindu-Muslim-Sikh unity conference in Sri Bhaini Sahib, stressing the importance of unity amongst not only Indians but amongst humanity.

Sri Satguru Jagjit Singh Ji continued in their fathers footsteps and gave priority to unifying religious and political world leaders through their loving and benevolent discourse. Sri Guru Ji would explain the Sikh philosophy simply and practically and in one discourse said, "If my house was burning and someone was rushing to help with a bucket of water, I wouldn't stop them to ask which religion or caste they belonged to".



ਡਾ. ਮਨਜੀਤ ਸਿੰਘ ਵਲੋਂ
ਵਿਸ਼ਵ ਧਰਮ ਸੰਮੇਲਨ ਵਾਸਤੇ
ਸ਼ੁਭ ਇੱਛਾਵਾਂ :

# BEST WISHES

It's a matter of great pleasure for all of us to learn that Namdhari Sangat of Australia is organising a RELIGIOUS HARMONY CONFERENCE MELBOURNE.

At this critical juncture of time, when materialism is at its peak. Though, we have UNO like institutions, but Human Rights are being violated everywhere. As a result, the whole Humanity seems to be in danger. To maintain harmonious relations among different ethnic & religious groups is the biggest challenge before us.

We know that Namdhari Panth is a very important sect of SIKHISM and Sikhism is the fifth major religions of the world, which propagates the universal values of HUMANITY, EQUALITY and FRATERNITY. Moreover, this religion is scientific in nature. We also know that it is the most modern inter-faith religions of the world. It's democratic fabric teaches us : to ACCEPT the identity of others; to RESPECT the identity of others and to PROTECT the identity of others. It has it's unique metaphysical Ethos too. This Ethos raises a question that from ONE Source, the entire creation has originated : therefore, who is good and whom is to be blaimed as bad ?

Namdhari Panth follows all of these healthy human values and stresses on purity & simplicity. While following the basic code of conduct of Sikhism, it has maintained it's distinction too. This Panth has been preaching the usage of Punjabi language & Gurmukhi script everywhere. Under the guidance of it's present satguru Sri Udhay Singh ji, this religious sect has been propagating and preserving it's rich socio-cultural & religious heritage. Significance & relevance of this conference is evident from it's programme.

I wish, all the success to the organisers of this conference. My best wishes are always reserved for them.

PROF. MANJIT SINGH
Former Head, Deptt. of Punjabi,
University of Delhi, Delhi (India).
E-mail : singhsdr.manjit@gmail.com
Mob. No. 9868773902




# 'RELIGIOUS HARMONY FOR WORLD PEACE' CONVENTION IN MELBOURNE, AUSTRALIA

Under the benevolent grace, guidance and holy presence of Satguru Uday Singh Ji, the Namdhari Sikh Society of Australia organized, convened and conducted on 23 April 2023, a conference of the designated representatives of the leading religions of the world. The venue chosen for this convention was the majestic auditorium of Bunjil Palace, Melbourne, Victoria which by 3 pm on that day, was almost full. The purpose of convening this conference was to bring together, listen to, and initiate a sincere dialogue among the world religious leaders to forge unity and harmony for the establishment of peace in the present conflict-ridden and war-mongering world. Presided over by Satguru Uday Singh Ji , the religious supremo of the Namdhari sect, this conference was attended by more than a dozen leaders and representatives of the prominent religions of the world. It being an initiative of the Namdhari Sikh Diaspora of Australia, the present Indian High Commissioner to Australia, Mr. Manpreet Vohra, was also cordially invited to attend and address this convention. He not only accepted this invitation but also spoke sincerely and much in favour of this urgent need in face of the present warlike situation in the world.

In the backdrop of the stage of the Convention Hall, a displayed banner read this: RELIGIOUS HARMONY for WORLD PEACE Conference in the holy presence of H.H. Satguru Uday Singh Ji. Organiser:Namdhari Sikh Society of Australia, 23 April, 2023, Melbourne, Victoria (AU).



ਸਟੇਜ਼-ਸੰਚਾਲਕ
S. Kirpal Singh - S Gurpreet Singh Chann Ji

This Convention was appropriately inaugurated ( in the holy presence of Satguru Uday Singh Ji ) by singing the following hymn or Shabad of Sri Guru Granth Sahib by Shri Balwant Singh and his companions to the accompaniment of various musical instruments such as Dilruba, Taar Shehnai, Flute and two sets of Tabla : ' AVVAL ALLAH NOOR UPAYA KUDRAT KE SAB BANDE.' This hymn means that all the human beings are equal and the creation of one God. This musical presentation of Gurbani hymn was immediately followed by the screening of a short film introducing the audience



to the origin, short history and activities of the Namdhari Sikh sect. Soon after this, the invited dignatories started coming on the stage. Before occupying their respective seats on the stage, they paid their reverence and gratitude to His Holiness Sri Satguru Uday Singh Ji who also humbly greeted each one of them with great smile, love and respect.

From the rostrum, two young Namdhari Sikhs, namely Kirpal Singh and Gurpreet Singh Chann Ji (the designated hosts to conduct this Conference) explained the necessity and purpose of this Convention in these words: “Today, we are gathered here with a shared vision and commitment to promote religious harmony and respect for diversity as the key for achieving world peace. In times of great global unrest, it is vital for us to come together as a unified force to exhibit that only love, compassion, mutual understanding can triumph over hatred, anger and fear.

After this, the hosts, firstly, gave a brief introduction about Satguru Ram Singh, his Mission and that of the Namdhari Sikhs under the leadership of Satguru Partap Singh and Satguru Jagjit Singh Ji. They informed the participating speakers and the audience sitting in the Hall that 'The Namdhari Sikhs are known for their commitment to promoting peace and harmony based on the core values of Sikhism such as service, selflessness, humility and love. They also seek to find common ground with other religions and cultures. They believe that through dialogue and mutual understanding, all differences can be overcome and lasting peace can also be established in the world. It is hoped that this conference would be a platform for deep and meaningful discussion for forging new bonds and setting the groundwork for future collaborations.' Then, the hosts welcomed the honourable guest-speakers and introduced them to the audience by their respective name, designation, parent organization, profile and work of each guest-speaker who were called, one by one, to speak from the podium. The audience also welcomed and applauded each speaker as he approached the rostrum to speak.

The name, designation, profile and the parent organization of each speaker along with the summary of his speech, is given serially and separately.

- MUHINDER SINGH KUKA



# BISHOP PHILLIP JAMES HUGGINS OF THE ANGLICAN CHURCH, AUSTRALIA

Having been educated from Monash University, this Bishop has earlier served as the 9th Bishop of Grafton. He has also worked as Industrial chaplain in the Diocese of Melbourne and as a chaplain at Monash University. He is currently a regional Bishop in the Diocese of Melboune and also the Secretary of Australian Anglican Church.




This Bishop spoke at length about his interfaith relations and sincere dialogue with Buddhist, Hindu, Muslim, Sikh and Brahmkumari preachers as well as with various sects of the Christian Faith. His speech can be summarized as follows:-

This Anglican Bishop expressed gratitude for being part of this important conventional gathering convened for forging religious harmony in order to create an appropriate environment for World Peace. He shared his view that the participating speakers have dedicated their valuable time for the benefit of future generations, particularly, through promoting religious harmony towards peace building. He hopefully believed that all the speakers gathered in this conference share three reflections including 1. An upcoming international conference on the connection between meditation and peace-building, 2. A Prayer Service for Myanmar, and 3. A community of interfaith individuals seeking to prevent catastrophic climate change. The Bishop expressed his belief that Australia can be a compassionate continent because it encourages sincere individuals to follow the depths of their faith-traditions and practice the golden rule of treating others as they would like to be treated. The Bishop expressed his opinion that even animals appreciate this exquisite gift of Life on planet Earth in this incomprehensibly vast universe and divine creation. He also appreciated the initiative of the Namdhari Sikh Society of Australia to bring together the religious leaders of various faiths to forge harmony for building world peace.

At the closure of his speech, Bishop J.P. Huggins expressed his wish to present to H.H. Satguru Uday Singh Ji, the two roses which he had brought from his own garden as well a piece of olive wood brought from the olive trees of Bethlehem. As he presented these gifts to His Holiness Sri Satguru Ji, Bishop Huggins too was given a gift with Thanks. The rest of the speakers were also given a similar gift soon after each one of them finished his speech.

# ਧਾਰਮਕ ਸਦਭਾਵਨਾ ਅਤੇ ਸ਼ਾਂਤੀ ਵਾਸਤੇ ਸਦਾ ਸਮਰਪਤ ਰਹਾਂਗੇ

**ਬਿਸ਼ਪ ਫਿਲਿਪ ਜੇਮਜ਼ ਹਗਿਨਜ਼: ਮੋਨਾਸ਼ ਵਿਸ਼ਵਵਿਦਿਆਲਯ ਤੋਂ ਵਿਦਿਆ-ਪ੍ਰਾਪਤ 'ਐਂਗਲੀਕਨ ਚਰਚ'** ਦੇ ਇਹ ਸਤਿਕਾਰਯੋਗ ਬਿਸ਼ਪ ਅੱਜਕਲ ਮੈਲਬੌਰਨ ਖੇਤਰ ਵਿਚ ਆਪਣਾ ਕਾਰਜ ਕਰ ਰਹੇ ਹਨ।

ਮੋਨਾਸ਼ ਵਿਸ਼ਵਵਿਦਿਆਲਯ ਤੋਂ ਵਿਦਿਆ-ਪ੍ਰਾਪਤ 'ਐਂਗਲੀਕਨ ਚਰਚ' ਦੇ ਇਹ ਸਤਿਕਾਰਯੋਗ ਬਿਸ਼ਪ ਅੱਜਕਲ ਮੈਲਬੌਰਨ ਖੇਤਰ ਵਿਚ ਆਪਣਾ ਕਾਰਜ ਕਰ ਰਹੇ ਹਨ।

ਇਸ ਮਹਾਨੁਭਾਵ ਬਿਸ਼ਪ ਨੇ ਵੱਖ ਵੱਖ ਧਰਮ ਤੇ ਧਾਰਮਿਕ-ਵਿਸ਼ਵਾਸਾਂ ਵਾਲੇ ਸੱਜਣਾਂ ਨਾਲ ਬਣਾਏ ਆਪਣੇ ਗਹਿਰੇ ਰਿਸ਼ਤਿਆਂ ਦੀ ਗੱਲ ਕਰਦਿਆਂ ਕਿਹਾ ਕਿ ਉਹ ਧਾਰਮਕ ਸਦਭਾਵਨਾ ਅਤੇ ਸ਼ਾਂਤੀ ਵਾਸਤੇ ਸਦਾ ਸਮਰਪਤ ਰਹਿਣਗੇ। ਉਨ੍ਹਾਂ ਨੇ ਬੋਧੀ, ਹਿੰਦੂ, ਮੁਸਲਿਮ, ਸਿੱਖ ਤੇ ਬ੍ਰਹਮਕੁਮਾਰੀ ਧਾਰਮਿਕ-ਵਿਸ਼ਵਾਸ ਰੱਖਣ ਵਾਲੇ ਪ੍ਰਚਾਰਕਾਂ ਅਤੇ ਇਸਾਈ ਧਰਮ ਦੇ ਵੱਖ ਵੱਖ ਫਿਰਕਿਆਂ ਦੇ ਪ੍ਰਚਾਰਕਾਂ ਨਾਲ ਵੀ ਖੁਸ਼ਨੁਮਾ ਵਿਚਾਰ-ਵਟਾਂਦਰਿਆਂ ਦਾ ਜ਼ਿਕਰ ਕੀਤਾ। ਬਿਸ਼ਪ ਜੇਮਜ਼ ਜੀ ਨੇ ਇਸ ਧਾਰਮਿਕ ਕਨਵੈਂਨਸ਼ਨ ਦਾ ਹਿੱਸਾ ਬਣਾਏ ਜਾਣ ਵਾਸਤੇ



ਦੀ ਸਥਾਪਨਾ। ਬਿਸ਼ਪ ਸਾਹਿਬ ਨੇ ਆਪਣਾ ਖ਼ਿਆਲ ਜ਼ਾਹਿਰ ਕੀਤਾ ਕਿ ਇਸ ਸੰਸਥਾ ਦੀ ਸਥਾਪਨਾ ਵਾਸਤੇ ਵੱਖ ਵੱਖ ਧਾਰਮਿਕ ਵਿਸ਼ਵਾਸਾਂ ਅਤੇ ਵਿਚਾਰਾਂ ਪ੍ਰਤੀ ਉਦਾਰਤਾ ਰੱਖਣ ਵਾਲਾ ਆਸਟ੍ਰੇਲੀਆ ਇਕ ਸੁਹਿਰਦ ਮਹਾਂਦੀਪ ਦੀ ਭੂਮਿਕਾ ਨਿਭਾਅ ਸਕਦਾ ਹੈ। ਏਥੇ ਇਹ ਇਸ ਕਰਕੇ ਵੀ ਸੰਭਵ ਹੈ ਕਿਉਂਕਿ ਆਸਟ੍ਰੇਲੀਆ ਦੇ ਵਸਨੀਕ ਦੂਸਰਿਆਂ ਨਾਲ ਉਸ ਤਰ੍ਹਾਂ ਦਾ ਸਲੂਕ ਕਰਨਾ ਜਾਣਦੇ ਹਨ ਜਿਹੋ ਜਿਹਾ ਸਲੂਕ ਉਹ ਦੂਸਰਿਆਂ ਪਾਸੋਂ ਚਾਹੁੰਦੇ ਹਨ। ਬਿਸ਼ਪ ਸਾਹਿਬ ਨੇ ਇਹ ਵਿਚਾਰ ਪ੍ਰਗਟ ਕੀਤਾ ਕਿ ਇਸ ਅਤੀ ਵਿਸ਼ਾਲ ਤੇ 'ਮਨੁੱਖੀ ਸਮਝ ਦੇ ਦਾਇਰੇ ਤੋਂ ਬਾਹਰ' ਸ੍ਰਿਸ਼ਟੀ ਅੰਦਰ ਸਥਿਤ ਧਰਤੀ ਉਪਰ 'ਜ਼ਿੰਦਗੀ ਦੀ ਸੌਗਾਤ' ਨੂੰ ਤਾਂ ਜਾਨਵਰ ਵੀ ਭਲੀਭਾਂਤ ਮਹਿਸੂਸ ਕਰਦੇ ਅਤੇ ਮਾਣਦੇ ਹਨ। (ਇਹ ਵਿਡੰਬਨਾ ਹੀ ਤਾਂ ਹੈ ਕਿ ਅਸੀਂ ਮਨੁੱਖ ਹੋ ਕੇ ਵੀ ਏਨੇ ਨਾਸ਼ੁਕਰੇ ਤੇ ਸੰਵੇਦਨਹੀਣ ਹੁੰਦੇ ਜਾ ਰਹੇ ਹਾਂ ਕਿ ਆਪਣੇ ਹੱਥੀਂ ਹੀ, ਆਪਣੀ ਅਨਗਹਿਲੀ ਕਾਰਨ, ਆਪਣੀ ਤੇ ਹੋਰ ਜੀਵਾਂ ਦੀ ਜ਼ਿੰਦਗੀ ਨੂੰ ਨਾਸ ਕਰਦੇ ਜਾ ਰਹੇ ਹਾਂ)। ਆਪ ਨੇ ਕਿਹਾ ਕਿ ਇਸ ਸੰਦਰਭ ਵਿਚ ਨਾਮਧਾਰੀ ਸਿੱਖ ਸੋਸਾਇਟੀ, ਆਸਟ੍ਰੇਲੀਆ ਵੱਲੋਂ ਵੱਖ-ਵੱਖ ਧਰਮਾਂ ਦੇ ਪ੍ਰਤੀਨਿਧੀਆਂ ਨੂੰ ਇਕ ਮੰਚ ਤੇ ਇਕੱਤਰਿਤ ਕਰਕੇ 'ਧਾਰਮਿਕ ਸੁਹਿਰਦਤਾ ਤੇ ਇਕਸਾਰਤਾ ਰਾਹੀਂ ਸੰਸਾਰ ਅੰਦਰ ਅਮਨ-ਸ਼ਾਂਤੀ ਦਾ ਮਾਹੌਲ ਕਾਇਮ ਕਰਨ' ਵਾਸਤੇ ਇਸ ਕਾਨਫਰੰਸ ਦਾ ਆਯੋਜਨ ਕਰਨ ਦੀ ਇਹ ਕੋਸ਼ਿਸ਼ ਅਤੀ ਸ਼ਲਾਘਾਯੋਗ ਹੈ। ਆਪਣੇ ਭਾਸ਼ਣ ਦੇ ਅਖ਼ੀਰ ਵਿਚ ਬਿਸ਼ਪ ਜੇਮਜ਼ ਜੀ ਨੇ ਸਤਿਗੁਰੂ ਉਦੇ ਸਿੰਘ ਜੀ ਨੂੰ ਆਪਣੇ ਬਗ਼ੀਚੇ 'ਚੋਂ ਲਿਆਂਦੇ ਦੋ ਗੁਲਾਬ ਦੇ ਫੁੱਲ ਅਤੇ ਬੈਥਲੇਹੇਮ (ਇਸਾਈਆਂ ਦਾ ਇਕ ਪਵਿੱਤਰ ਤੀਰਥ-ਸਥਾਨ) ਦੇ ਓਲਿਵ ਦਰਖ਼ਤਾਂ ਦੀ ਲਕੜੀ ਦਾ ਇਕ ਟੁਕੜਾ ਭੇਂਟ ਕਰਨ ਦੀ ਖ਼ਾਹਿਸ਼ ਪ੍ਰਗਟ ਕੀਤੀ। ਸ੍ਰੀ ਸਤਿਗੁਰੂ ਜੀ ਨੇ ਇਹ ਦੋਵੇਂ ਵਸਤਾਂ ਬੜੇ ਸਤਿਕਾਰ ਤੇ ਧੰਨਵਾਦ ਸਹਿਤ ਸਵੀਕਾਰ ਕੀਤੀਆਂ ਅਤੇ ਬਿਸ਼ਪ ਨੂੰ ਵੀ ਆਪਣੀ ਤਰਫੋਂ ਇਕ ਮਿਲਾਪ ਨਿਸ਼ਾਨੀ ਭੇਂਟ ਕੀਤੀ।

ਪ੍ਰਬੰਧਕਾਂ ਦਾ ਧੰਨਵਾਦ ਕੀਤਾ ਅਤੇ ਆਪਣੀ ਖ਼ੁਸ਼ੀ ਵੀ ਜ਼ਾਹਿਰ ਕੀਤੀ। ਬਿਸ਼ਪ ਨੇ ਕਿਹਾ ਕਿ ਭਿੰਨ ਭਿੰਨ ਧਰਮਾਂ ਵਿਚ ਵਿਸ਼ਵਾਸ ਰੱਖਣ ਵਾਲੀਆਂ ਏਥੇ ਹਾਜ਼ਰ ਪੂਜਨੀਕ ਧਾਰਮਿਕ ਸ਼ਖ਼ਸੀਅਤਾਂ ਦੁਆਰਾ ਵਿਚਾਰਾਂ ਦੀ ਇਕਸਾਰਤਾ ਸਹਿਤ, ਸੰਸਾਰ ਅੰਦਰ ਅਮਨ-ਸ਼ਾਂਤੀ ਦਾ ਮਾਹੌਲ ਬਣਾਉਣ ਵਾਸਤੇ ਕੀਤੇ ਜਾ ਰਹੇ ਇਸ ਮਹੱਤਵਪੂਰਨ ਉਪਰਾਲੇ ਰਾਹੀਂ ਆਉਣ ਵਾਲੀਆਂ ਮਨੁੱਖੀ ਨਸਲਾਂ ਨੂੰ ਲਾਭ ਪਹੁੰਚੇਗਾ। ਆਪ ਨੇ ਕਨਵੈਨਸ਼ਨ ਵਿਚ ਹਾਜ਼ਿਰ ਸਾਰੇ ਧਾਰਮਿਕ ਵਿਅਕਤੀਆਂ ਨਾਲ ਨਿਕਟ-ਭਵਿੱਖ ਵਿਚ ਕੀਤੇ ਜਾ ਰਹੇ ਅਜਿਹੇ ਹੀ ਹੋਰ ਤਿੰਨ ਪ੍ਰੋਗਰਾਮਾਂ ਬਾਰੇ ਜ਼ਿਕਰ ਕੀਤਾ: 1. 'ਧਿਆਨ-ਸਮਾਧੀ ਤੇ ਅਮਨ-ਸ਼ਾਂਤੀ ਵਿਚਕਾਰ ਸੰਬੰਧ' ਵਿਸ਼ੇ ਉਪਰ ਇਕ ਅੰਤਰ-ਰਾਸ਼ਟਰੀ ਕਾਨਫਰੰਸ, 2. ਮਯਾਂਮਾਰ (ਬਰ੍ਹਮਾ) ਵਾਸਤੇ ਇਕ ਪ੍ਰਾਰਥਨਾ ਸਭਾ ਦਾ ਆਯੋਜਨ, 3. 'ਸੰਸਾਰ ਅੰਦਰ ਵਾਪਰ ਰਹੀ ਤਬਾਹਕਾਰੀ ਮੌਸਮ-ਤਬਦੀਲੀ ਦੀ ਰੋਕਥਾਮ' ਪ੍ਰਤੀ ਜਾਗਰੂਕ ਵੱਖ ਵੱਖ ਧਾਰਮਿਕ ਵਿਸ਼ਵਾਸਾਂ ਵਾਲੇ ਵਿਅਕਤੀਆਂ ਦੀ ਇਕ ਅੰਤਰ-ਰਾਸ਼ਟਰੀ ਸੰਸਥਾ



# SWAMI BRAHMSMARANDAS OF BAPS SHRI SWAMINARAYAN SANSTHAN, AUSTRALIA

BAPS is a spiritual organization with beliefs rooted in the Vedas and has over 1,100 Hindu temples worldwide. Represen-ting the sixth spiritual leader of BAPS, Swami Brahm smaran das was initiated into monkhood by H.H. Parmukh Swami Maharaj after studying Structural Engineering and multifaith studies in Sarangpur, Gujarat.



This Swami Ji first spoke about the world-wide-spread BAPS Swami Narayan Society and its religious, spiritual and social activities and also about its long established relations of over 40 years with the spiritual heads of the Namdhari Sikh Society in India, England, USA, Australia and elsewhere.

He stressed on the need for harmony among religions and shared some examples of some spiritual leaders who have emphasized the importance of comp-assion and respect for others. The speaker quoted Dr. APJ Abdul Kalaam stating that each religion is beauti-ful but unfortunately, religions are disconne-cted from each other like beautiful islands in an archipelago. The purpose of this gather-ing is to rejoin and strengthen these missing connections to foster Interfaith Harmony. He added that Hindu religion teaches us that the whole world is one family and so does the Sikh religion too. He expressed that personal transformation is essential for global transformation and narrated a story about a father and a son to illustrate the point. He concluded by saying that if we all act with unity, fraternity, friendship, compassion, tolerance and love, we can achieve global transformation.

# ਸਾਰੇ ਸੰਸਾਰ ਅੰਦਰ ਚੰਗੇ ਵਿਵਹਾਰਕ ਆਚਰਣ ਨਾਲ ਕ੍ਰਾਂਤੀਕਾਰੀ ਤਬਦੀਲੀ ਆ ਸਕਦੀ ਹੈ

**ਸਵਾਮੀ ਬ੍ਰਹਮ ਸਮਰਨ ਦਾਸ- ਅਸਟ੍ਰੇਲੀਆ ਵਿਚ ਸਥਿਤ 'ਅੰਤਰ-ਰਾਸ਼ਟਰੀ ਸ਼੍ਰੀ ਸਵਾਮੀ ਨਾਰਾਇਨ ਸੰਸਥਾ' ਦੇ ਮੁਖੀ:-** ਵੇਦਾਂ ਵਿਚ ਵਿਸ਼ਵਾਸ ਰੱਖਣ ਵਾਲੀ ਇਹ ਇਕ ਅਧਿਆਤਮਕ ਸੰਸਥਾ ਹੈ ਜਿਸਦੇ ਸੰਸਾਰ ਭਰ ਵਿਚ 1100 ਆਪਣੇ ਮੰਦਿਰ ਹਨ। ਇਹ ਸਵਾਮੀ ਜੀ ਭਵਨਕਲਾ ਇੰਜਿਨੀਅਰ ਹੋਣ ਦੇ ਬਾਵਜੂਦ ਇਸ ਵਿਸ਼ਵ-ਪ੍ਰਸਿੱਧ ਅੰਤਰ-ਰਾਸ਼ਟਰੀ ਧਾਰਮਿਕ ਸੰਗਠਨ ਵਿਚ ਇਕ ਅਹਿਮ ਭੂਮਿਕਾ ਨਿਭਾਅ ਰਹੇ ਹਨ।

ਸਵਾਮੀ ਜੀ ਨੇ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਭਾਰਤ ਵਿਚਲੇ ਤੇ ਵਿਦੇਸ਼ਾਂ ਵਿਚ ਜਾ ਵਸੇ ਨਾਮਧਾਰੀ ਸਿੱਖਾਂ ਨਾਲ ਆਪਣੀ ਚਾਲੀ ਸਾਲ ਪੁਰਾਣੀ ਪੀਢੀ ਸਾਂਝ ਦਾ ਅਤੇ ਆਪਣੀ ਸੰਸਥਾ ਦੇ ਧਾਰਮਿਕ ਤੇ ਅਧਿਆਤਮਕ ਕੰਮਾਂ ਦਾ ਖੁਲਾਸਾ ਕੀਤਾ। ਕੁਝ ਵਿਸ਼ੇਸ਼ ਅਧਿਆਤਮਕ ਨੇਤਾਵਾਂ ਦੀ ਉਦਾਹਰਣ ਦੇ ਕੇ, ਸਵਾਮੀ ਜੀ ਨੇ ਵੱਖ-ਵੱਖ ਧਰਮਾਂ ਵਿਚਕਾਰ ਸੁਹਿਰਦਤਾ ਤੇ ਸਦਭਾਵਨਾ ਅਤੇ ਦੂਸਰਿਆਂ ਪ੍ਰਤੀ ਹਮਦਰਦੀ ਤੇ ਸੇਵਾ-ਸਤਿਕਾਰ ਪ੍ਰਗਟ ਕਰਨ ਦੀ ਜ਼ਰੂਰਤ ਦੀ ਪ੍ਰੋੜ੍ਹਤਾ ਕੀਤੀ। ਸਵਾਮੀ ਜੀ ਨੇ ਡਾ. ਏ.ਪੀ.ਜੇ. ਅਬਦੁਲ ਕਲਾਮ ਦੇ ਇਸ ਕਥਨ ਦਾ ਜ਼ਿਕਰ ਕੀਤਾ ਕਿ 'ਹਰ ਇਕ ਧਰਮ ਸੁਹਣਾ ਹੈ, ਪਰ ਬਦਕਿਸਮਤੀ ਨਾਲ ਵੱਖ ਵੱਖ ਧਰਮ ਇਕ ਦੂਜੇ ਤੋਂ ਅਲੱਗ ਥਲੱਗ, ਸੋਹਣੇ ਸਮੁੰਦਰੀ ਟਾਪੂਆਂ ਵਾਂਗ, ਵਿਖਰੇ ਪਏ ਹਨ। ਇਸ ਇਕੱਠ ਦਾ ਮੰਤਵ ਧਾਰਮਿਕ ਸੁਹਿਰਦਤਾ, ਸਦਭਾਵਨਾ ਤੇ ਸਹਿਕਾਰਤਾ ਦੇ ਪੁਨਰਉਥਾਨ ਦੁਆਰਾ ਇਨ੍ਹਾਂ ਧਰਮ-ਟਾਪੂਆਂ ਵਿਚ ਪਏ ਹੋਏ ਖੱਪਿਆਂ ਨੂੰ ਭਰ ਕੇ ਆਪਸ








ਵਿਚ ਜੋੜਨਾ ਅਤੇ ਸਮੇਂ ਦੇ ਵਹਿਣ ਨਾਲ ਗੁੰਮ ਹੋ ਚੁੱਕੀਆਂ ਜ਼ਰੂਰੀ ਕੜੀਆਂ ਨੂੰ ਤੈਲਾਸ਼ ਕੇ ਮਜ਼ਬੂਤ ਕਰਨਾ ਹੈ। ਆਪ ਨੇ ਕਿਹਾ ਕਿ ਹਿੰਦੂ ਧਰਮ ਸਾਨੂੰ ਸਿਖਾਉਂਦਾ ਹੈ ਕਿ 'ਸਾਰਾ ਸੰਸਾਰ ਇਕ ਹੀ ਪਰਿਵਾਰ ਹੈ' ਅਤੇ ਸਿੱਖ ਧਰਮ ਵੀ ਇਸ ਤੱਥ ਨੂੰ ਮੰਨਦਾ ਹੈ। ਹਰ ਮਨੁੱਖ ਦੀ ਸੋਚ ਤੇ ਕਰਨੀ ਵਿਚ ਬਦਲਾਅ ਹੀ ਇਸ ਸੰਸਾਰ ਨੂੰ ਬਦਲ ਸਕਦੇ ਹਨ। (ਜੇ ਸਾਡੀ ਕਥਨੀ ਤੇ ਕਰਨੀ ਸੱਚੀ ਤੇ ਸਹੀ ਹੈ ਤਾਂ ਹੀ ਸੰਸਾਰ ਅੰਦਰ ਬਦਲਾਅ ਆਵੇਗਾ)। ਇਸ ਨੁਕਤੇ ਨੂੰ ਸਮਝਾਉਣ ਵਾਸਤੇ ਸਵਾਮੀ ਜੀ ਨੇ ਇਕ ਪਿਤਾ ਤੇ ਉਹਦੇ ਪੁੱਤਰ ਦੀ ਨਿੱਕੀ ਜਿਹੀ ਕਹਾਣੀ ਦੱਸੀ ਕਿ ਪੁੱਤਰ ਆਪਣੇ ਪਿਤਾ ਦੇ ਚੰਗੇ ਪਦ-ਚਿੰਨ੍ਹਾਂ ਅਨੁਸਾਰ ਹੀ ਚੱਲ ਰਿਹਾ ਸੀ। ਅਖ਼ੀਰ 'ਚ ਸਵਾਮੀ ਜੀ ਨੇ ਕਿਹਾ ਕਿ ਜੇ ਅਸੀਂ ਸਭ ਏਕਤਾ, ਭਰੱਪਣ, ਮਿੱਤਰਤਾ, ਹਮਦਰਦੀ, ਸਹਿਣਸ਼ੀਲਤਾ ਅਤੇ ਪ੍ਰੇਮ-ਪਿਆਰ ਸਹਿਤ ਵਿਵਹਾਰ ਕਰੀਏ ਤਾਂ ਸਾਰੇ ਸੰਸਾਰ ਅੰਦਰ ਚੰਗੇ ਵਿਵਹਾਰਕ ਆਚਰਣ ਨਾਲ ਕ੍ਰਾਂਤੀਕਾਰੀ ਤਬਦੀਲੀ ਆ ਸਕਦੀ ਹੈ।

# SWAMI SUNISHTHANANDA, THE RESIDENT MONK INCHARGE OF THE AUSTRALIAN VEDANTA CENTRE OF THE RAMAKRISHNA MISSION



This speaker was introduced as having served as Principal of various Higher Secondary Schools run by Ramakrishna Mission in India and was posted to Fijji as the Manager of Swami Vivekananda College.

This Swamiji, in his monologue, discussed the concept of unity in diversity, explaining that while we all come from a unified home and will ultimately merge in the Infinite, the diversity we experience in real life presents challenges in finding harmony. He recounted a conversation with a Christian priest who expressed his difficulty in reconciling the practice of celibacy with the idea that, according to their faith, one should marry and have children. The speaker then referred to Swami Vivekananda's definition of God as 'Unselfishness' as unselfishness applies to both the practice of celibacy and having children. Swami Vivekananda had explained that in places of abundance, having a small group of celibate people who exclusively practice spirituality and religion was feasible and could be of benefit to society. This speaker concluded his speech by using the example of a surgeon's children imitating their father in order to illustrate that while practices may be different, motivation towards a common goal is what unites us.

# ਸਭਨਾਂ ਦਾ ਘਰ ਅਥਵਾ ਸ੍ਰੋਤ ਇਕ ਹੀ ਹੈ

**ਸਵਾਮੀ ਸੁਨਿਸ਼ਠਾ ਨੰਦ - ਅਸਟ੍ਰੇਲੀਆ ਵਿਚ 'ਰਾਮਾਕ੍ਰਿਸ਼ਨਾ ਮਿਸ਼ਨ' ਦੇ 'ਵੇਦਾਂਤ ਕੇਂਦਰ' ਦੇ ਮੁਖੀ ਸਾਧੂ:-** ਰਾਮਾਕ੍ਰਿਸ਼ਨਾ ਮਿਸ਼ਨ ਦੇ ਭਾਰਤ ਵਿਚਲੇ ਕਈ ਸਕੂਲਾਂ ਦੇ ਪ੍ਰਿੰਸੀਪਲ ਤੇ ਫਿਜੀ ਵਿਚਲੇ ਇਕ ਸਕੂਲ ਦੇ ਸਾਬਕਾ ਪ੍ਰਬੰਧਕ, ਇਨ੍ਹਾਂ ਸਵਾਮੀ ਜੀ ਨੇ 'ਏਕਤਾ ਵਿਚ ਅਨੇਕਤਾ' ਦੇ ਸੰਕਲਪ ਦੀ ਵਿਆਖਿਆ ਕਰਦੇ ਹੋਏ ਕਿਹਾ ਕਿ ਸਾਡੇ ਸਭਨਾਂ ਦਾ ਘਰ ਅਥਵਾ ਸ੍ਰੋਤ ਇਕ ਹੀ ਹੈ ਤੇ ਅੰਤ ਵਿਚ ਸਭ ਨੇ ਉਸੇ ਅਸੀਮ ਸ੍ਰੋਤ ਵਿਚ ਸਮਾ ਜਾਣਾ ਹੈ। ਅਸਲੀ ਜੀਵਨ ਵਿਚ ਜੋ ਅਨੇਕਤਾ ਸਾਡੇ ਦਰਪੇਸ਼ ਆਉਂਦੀ ਹੈ, ਉਹ ਸਾਡੇ ਵਿਚਕਾਰ 'ਇਕਸੁਰਤਾ' ਦੀਆਂ ਸੰਭਾਵਨਾਵਾਂ ਦੀ ਖੋਜ ਦੇ ਰਾਹ ਵਿਚ ਸਾਡੇ ਸਨਮੁੱਖ ਬੜੀਆਂ ਚੁਣੌਤੀਆਂ ਲਿਆ ਖੜੀ ਕਰਦੀ ਹੈ। ਸਵਾਮੀ ਜੀ ਨੇ ਇਕ ਇਸਾਈ ਪਾਦਰੀ ਨਾਲ ਹੋਏ ਸੰਵਾਦ ਦਾ ਜ਼ਿਕਰ ਕੀਤਾ ਜਿਸ ਵਿਚ ਉਸ ਪਾਦਰੀ ਨੇ ਆਪਣੀ 'ਆਜੀਵਨ ਅਣਵਿਆਹੇ ਰਹਿਣ ਦੀ ਇੱਛਾ' ਦੇ ਆੜੇ ਈਸਾਈ ਧਰਮ ਦਾ ਇਹ ਆਦੇਸ਼ ਆਉਂਦਾ ਦੱਸਿਆ ਕਿ 'ਹਰ ਮਨੁੱਖ ਨੂੰ ਸ਼ਾਦੀ ਕਰਕੇ ਬੱਚੇ ਵੀ ਪੈਦਾ ਕਰਨੇ ਚਾਹੀਦੇ ਹਨ'। ਸਵਾਮੀ ਜੀ ਨੇ ਇਸ ਸੰਦਰਭ ਵਿਚ ਸਵਾਮੀ ਵਿਵੇਕਾਨੰਦ ਦੁਆਰਾ ਚਿਤਵੀ ਗਈ ਪਰਮਾਤਮਾ ਦੀ ਇਹ ਪ੍ਰੀਭਾਸ਼ਾ ਉਸ ਪਾਦਰੀ ਸਾਹਵੇਂ ਰੱਖੀ ਕਿ 'ਨਿਰਸਵਾਰਥ ਹੋਣਾ ਹੀ ਰੱਬ ਦਾ ਦੂਜਾ ਨਾਂ ਹੈ।' ਕਿਉਂਕਿ 'ਨਿਰਸਵਾਰਥਵਾਦ' ਵਿਆਹੇ ਜਾਂ ਅਣਵਿਆਹੇ ਹੋਣ ਦੀਆਂ ਦੋਹਾਂ ਸੂਰਤਾਂ 'ਤੇ ਲਾਗੂ ਹੁੰਦਾ ਹੈ। ਸਵਾਮੀ ਵਿਵੇਕਾਨੰਦ ਦਾ ਮੰਨਣਾ ਹੈ ਕਿ ਜਿਥੇ ਕਿਸੇ ਵਿਆਹੇ ਹੋਏ ਲੋਕਾਂ ਦੀ ਬਹੁਤਾਤ ਹੋਵੇ, ਓਥੇ ਕੁਝ ਕੁ ਮਨੁੱਖਾਂ ਦੇ ਉਸ ਸਮੂਹ ਦਾ 'ਅਣਵਿਆਹੇ' ਰਹਿਣਾ ਉਚਿਤ ਤੇ ਸਮਾਜ ਵਾਸਤੇ ਲਾਹੇਵੰਦ ਹੈ ਜੋ ਕੇਵਲ ਅਧਿਆਤਮਕ ਤੇ ਧਾਰਮਿਕ ਜੀਵਨ ਦਾ ਹੀ ਪਾਲਣ ਕਰਦੇ ਹਨ। ਇਕ ਸਰਜਨ ਦੇ ਬੱਚਿਆਂ ਦੁਆਰਾ ਆਪਣੇ ਪਿਤਾ ਦੇ ਕੰਮ ਦੀ ਨਕਲ ਕਰਦੇ ਹੋਏ ਬੱਚਿਆਂ ਦੀ ਉਦਾਹਰਣ ਦੇ ਕੇ ਇਸ ਸਵਾਮੀ ਜੀ ਨੇ ਇਸ ਤੱਥ ਨੂੰ ਪ੍ਰਗਟ ਕਰਦੇ ਹੋਏ ਆਪਣਾ ਭਾਸ਼ਣ ਸਮਾਪਤ ਕੀਤਾ ਕਿ 'ਸਾਡੇ ਕੰਮਾਂ ਵਿਚ ਭਿੰਨਤਾ ਹੋਣ ਦੇ ਬਾਵਜੂਦ, ਇਕੋ ਹੀ ਆਸ਼ੇ ਜਾਂ ਮੰਤਵ ਵਾਸਤੇ ਪਰੇਰਨਾ ਜਾਂ ਪ੍ਰਯੋਜਨ ਸਾਨੂੰ ਇਕ ਹੀ ਸੂਤਰ ਅਥਵਾ ਏਕਤਾ ਵਿਚ ਪਰੋਣ ਦੀ ਸਮਰੱਥਾ ਰੱਖਦੇ ਹਨ।

# IMAM IMTIAZ NAVEED AHMED OF AHMADIYA MUSLIM COMMUNITY MINISTER OF RELIGION FOR THIS COMMUNITY IN VICTORIA, AUSTRALIA

This Imam was introduced as having spent his lifetime in studying and teaching the intricacies of religion, earning a degree in Islamic Theology and Comparative Religions. Mr. Imtiaz has honed his linguistic skills by spending four years studying Arabic at the National Institute of Modern Languages in Islamabad, Pakistan. As a dedicated teacher, he has served as the principal of a School of Theology in Nigeria. He has been a Minister of Religion in Adelaid, Sydney and Victoria where he uses his extensive experience to help, guide and support his congregations. Imam Imtiaz



Ahmed first spoke about the origin of Ahmadiya Muslim Community in Qadian town of Punjab, India and how it has grown globally. Then he emphasized the importance of achieving peace in society and how Islam promotes collaboration to achieve harmony. The Ahmadiya Muslim Community actively takes part in helping those in need. Then, this speaker men-tioned the funda-mental teachings of Islam, which include not hurting anyone through speech, action or behavior and striving for peace in homes, communities, country and the world. This speaker expressed his firm belief that these teachings will

## ਕਿਸੇ ਨੂੰ ਵੀ ਆਪਣੇ ਸ਼ਬਦਾਂ, ਕੰਮਾਂ ਤੇ ਵਿਵਹਾਰ ਰਾਹੀਂ ਦੁੱਖ ਨਾ ਪਹੁੰਚਾਇਆ ਜਾਵੇ

**ਇਮਾਮ ਇਮਤਿਆਜ਼ ਨਵੀਦ ਅਹਿਮਦ-'ਅਹਿਮਦੀਆ ਮੁਸਲਿਮ ਭਾਈਚਾਰਾ ਵਿਕਟੋਰੀਆ, ਅਸਟ੍ਰੇਲੀਆ' ਦੇ ਮੁਖੀ:-** ਇਮਾਮ ਇਮਤਿਆਜ਼ ਸਾਹਿਬ ਨੇ ਆਪਣਾ ਸਾਰਾ ਜੀਵਨ ਇਸਲਾਮਿਕ ਧਰਮ ਸ਼ਾਸਤਰ ਅਤੇ ਤੁਲਨਾਤਮਿਕ ਧਰਮਾਂ ਦੀ ਵਿਦਿਆ ਗ੍ਰਹਿਣ ਕਰਨ ਤੇ ਧਾਰਮਿਕ ਪੇਚੀਦਗੀਆਂ ਨੂੰ ਹੱਲ ਕਰਕੇ ਡਿਗਰੀ ਪ੍ਰਾਪਤ ਕੀਤੀ ਅਤੇ ਆਪਣੇ ਧਰਮ ਦਾ ਪ੍ਰਚਾਰ ਕਰਨ ਵਿਚ ਗੁਜ਼ਾਰਿਆ ਹੈ। ਇਨ੍ਹਾਂ ਨੇ ਚਾਰ ਵਰ੍ਹੇ ਇਸਲਾਮਾਬਾਦ, ਪਾਕਿਸਤਾਨ ਵਿਚਲੇ ਆਧੁਨਿਕ ਭਾਸ਼ਾਵਾਂ ਦੇ ਇੰਸਟੀਚਿਊਟ ਤੋਂ ਅਰਬੀ ਭਾਸ਼ਾ ਦੀ ਪੜ੍ਹਾਈ ਵੀ ਕੀਤੀ ਹੈ।

ਇਮਾਮ ਇਮਤਿਆਜ਼ ਨੇ ਪਹਿਲਾਂ ਇਹ ਦੱਸਿਆ ਕਿ ਅਹਿਮਦੀਆ ਮੁਸਲਿਮ ਜਮਾਤ ਦਾ ਜਨਮ ਭਾਰਤੀ ਪੰਜਾਬ ਦੇ ਕਾਦੀਆਂ ਕਸਬੇ ਵਿਚ ਹੋਇਆ ਤੇ ਹੁਣ ਇਹ ਫਿਰਕਾ ਸਾਰੇ ਵਿਸ਼ਵ ਵਿਚ ਫੈਲ ਚੁੱਕਾ ਹੈ। ਇਨ੍ਹਾਂ ਕਿਹਾ ਕਿ ਸਮਾਜ ਵਿਚ ਅਮਨ-ਸ਼ਾਂਤੀ ਦਾ ਹੋਣਾ ਬਹੁਤ ਮਹੱਤਵਪੂਰਨ ਹੈ ਤੇ ਇਸਲਾਮ ਇਸ ਕੰਮ ਵਿਚ ਖ਼ੂਬ ਸਹਿਯੋਗ ਦੇ ਰਿਹਾ ਹੈ। ਅਹਿਮਦੀਆ ਮੁਸਲਿਮ ਜਮਾਤ ਜ਼ਰੂਰਤਮੰਦ ਲੋਕਾਂ ਦੀ ਮਦਦ ਕਰਨ ਵਿਚ ਬਹੁਤ ਸਰਗਰਮ ਹੈ। ਇਸਲਾਮ ਦੀਆਂ ਮੂਲ ਸਿਖਿਆਵਾਂ ਦਾ ਵਰਣਨ ਕਰਦੇ ਹੋਏ ਇਮਾਮ ਨੇ ਕਿਹਾ ਕਿ ਕਿਸੇ ਨੂੰ ਵੀ ਆਪਣੇ ਸ਼ਬਦਾਂ, ਕੰਮਾਂ ਤੇ ਵਿਵਹਾਰ



ਰਾਹੀਂ ਦੁੱਖ ਨਾ ਪਹੁੰਚਾਇਆ ਜਾਵੇ ਅਤੇ ਘਰਾਂ, ਭਾਈਚਾਰੇ, ਸਮਾਜ, ਦੇਸ਼ ਤੇ ਦੁਨੀਆਂ ਅੰਦਰ ਅਮਨ-ਸ਼ਾਂਤੀ ਕਾਇਮ ਕਰਨ ਵਾਸਤੇ ਸਭ ਸੰਭਵ ਯਤਨ ਕੀਤੇ ਜਾਣੇ ਚਾਹੀਦੇ ਹਨ।

# SHRI BHANTE ADHISILA - A BHUDDIST MONK-REPRESENTATIVE OF INDIAN BUDDHIST COMMUNITY IN SYDNEY, AUSTRALIA

This monk is volunteering himself at many institutes such as Amavatara Buddhist Centre Sydney, Buddhist Council of NSW, Buddhist Meditation Group in Sydney and the Cancer Council of Australia. He is also the founder of Bangladesh Buddhist Hut, Australia.

This monk, firstly, provided a brief introduction to Buddhism and what Buddha stood for, emphasizing the importance of purifying one's own mind. Then, he talked about the concept of peace in Buddhism and how it can be found in other religions as well. Next, he praised the welcoming environment of a Gurdwara he visited in Australia and encouraged people to learn from the charity and selflessness of Sikhs. He said that Buddha is a Pali word which means 'The Enlightened'. He added that Buddha's main teaching was to make peace within ourselves to make peace in the world. This monk concluded his speech by wishing happiness and peace to all living beings.




# ਅਮਨ-ਸ਼ਾਂਤੀ ਵਾਸਤੇ ਅੰਤਰੀਵ ਸ਼ਾਂਤੀ ਦੀ ਪ੍ਰਾਪਤੀ ਲਾਜ਼ਮੀ

**ਸ਼੍ਰੀ ਭਾਂਤੇ ਅਧਿਸਿਲਾ- ਬੋਧੀ ਸਾਧੂ:-** ਭਾਰਤੀ ਬੋਧੀ ਸਮਾਜ ਦੇ ਸਿਡਨੀ, ਅਸਟ੍ਰੇਲੀਆ ਵਿਚ ਪ੍ਰਤੀਨਿਧ ਇਸ ਬੋਧੀ ਸਾਧੂ ਨੇ 'ਅਮਾਵਤਰਾ ਬੋਧੀ ਕੇਂਦਰ, ਸਿਡਨੀ ਸਮੇਤ ਕਈ ਹੋਰ ਬੋਧੀ ਸੰਸਥਾਨਾਂ ਵਿਚ ਸਵੈਮ-ਸੇਵਕ ਵਜੋਂ ਸੇਵਾ ਨਿਭਾਈ ਹੈ ਤੇ ਅਸਟ੍ਰੇਲੀਆ ਦੀ ਕੈਂਸਰ ਕਊਂਸਿਲ ਵਿਚ ਵੀ।

ਬੁੱਧ ਧਰਮ ਅਤੇ ਮਹਾਤਮਾ ਬੁੱਧ ਦੇ ਅਸੂਲਾਂ ਦੀ ਚਰਚਾ ਕਰਦੇ ਹੋਏ ਇਸ ਸਾਧੂ ਨੇ ਆਪਣੇ ਮਨ ਨੂੰ ਸ਼ੁੱਧ ਕਰਨ ਦੀ ਮਹੱਤਤਾ 'ਤੇ ਜ਼ੋਰ ਦਿੱਤਾ ਤੇ ਫਿਰ, ਬੁੱਧ ਧਰਮ ਅਨੁਸਾਰ ਅਮਨ-ਸ਼ਾਂਤੀ ਦੇ ਸੰਕਲਪ ਦੀ ਵਿਆਖਿਆ ਕੀਤੀ। ਅਸਟ੍ਰੇਲੀਆ ਵਿਚਲੇ ਇਕ ਸਿੱਖ ਗੁਰਦਵਾਰੇ ਵਿਚ ਜਾਣ 'ਤੇ ਇਸ ਸਾਧੂ ਨੇ ਕੀਤੇ ਗਏ ਸਵਾਗਤ-ਸਤਿਕਾਰ ਦੀ ਪ੍ਰਸ਼ੰਸਾ ਕੀਤੀ ਤੇ ਕਿਹਾ ਕਿ ਸਿੱਖਾਂ ਅੰਦਰ ਦਾਨ ਦੇਣ ਅਤੇ ਬੇਗਰਜ਼ ਤੇ ਅਸੀਮ ਸੇਵਾ ਕਰਨ ਦੀ ਜੋ ਭਾਵਨਾ ਹੈ, ਉਹ ਸਾਨੂੰ ਸਭ ਵਿਅਕਤੀਆਂ ਨੂੰ ਅਪਨਾਉਣੀ ਚਾਹੀਦੀ ਹੈ। ਇਸ ਸਾਧੂ ਨੇ ਇਹ ਵੀ ਦੱਸਿਆ ਕਿ 'ਬੁੱਧ' ਸ਼ਬਦ ਪਾਲੀ ਭਾਸ਼ਾ ਦਾ ਹੈ ਤੇ ਇਹਦਾ ਅਰਥ 'ਆਤਮਿਕ ਗਿਆਨੀ' ਹੈ। ਅੰਤ ਵਿਚ ਆਪ ਨੇ ਇਹ ਕਿਹਾ ਕਿ ਮਹਾਤਮਾ ਬੁੱਧ ਦਾ ਮੁੱਖ ਉਪਦੇਸ਼ ਸੰਸਾਰ ਅੰਦਰ ਅਮਨ-ਸ਼ਾਂਤੀ ਦੀ ਸਥਾਪਤੀ ਵਾਸਤੇ ਅਪਣੇ ਮਨ ਦੀ ਸ਼ਾਂਤੀ ਅਥਵਾ 'ਅੰਤਰੀਵ ਸ਼ਾਂਤੀ' ਪ੍ਰਾਪਤ ਕਰਨਾ ਲਾਜ਼ਮੀ ਹੈ। ਇਸਦੇ ਨਾਲ ਹੀ ਇਸ ਬੋਧੀ ਸਾਧੂ ਨੇ ਸਭ ਜੀਵਾਂ ਵਾਸਤੇ ਖੁਸ਼ੀ ਅਤੇ ਸ਼ਾਂਤੀ ਦੀ ਕਾਮਨਾ ਕੀਤੀ।



# SHRI RAM DAS ADHIKARI-REPRESENTATIVE OF HARRE KRISHNA MOVEMENT (ISCKON) IN AUSTRALIA

Associated with ISCKON for over 17 years, he is an accomplished teacher of Vedic Studies which includes Bhagvad Gita and other scriptures of Bhakti Yoga. He also serves as a Hindu Priest in the ISCKON Temple. Currently, he is serving as the President of the Vasavi Association.

Exrpressing his gratitude for being invited to this event, Adhikariji said that harmony means finding inner peace amidst chaos and troubles. He added that according to Bhagwad Gita, finding inner peace is necessary to achieve spiritual happiness and that the ultimate goal of human life is self-realization He emphasized the importance of 'unity among diversity' in the world as we all are the children of one Father, God. Emphasizing the importance of non-violence and non-harming in the Hindu tradition, he concluded his speech by quoting a verse from Bhagwad Gita that speaks of unity of all living beings and the importance of spreading peace and harmony in our inner and outer world.



# ਜ਼ਿੰਦ.ਗੀ ਦਾ ਅੰਤਿਮ ਨਿਸ਼ਾਨਾ ਹੈ- ਸਵੈ ਦੀ ਪਹਿਚਾਣ

**ਸ਼੍ਰੀ ਰਾਮਦਾਸ ਅਧਿਕਾਰੀ- ਹਰੇ ਕ੍ਰਿਸ਼ਨਾ ਮੂਵਮੈਂਟ (ਇਸਕੌਨ), ਅਸਟ੍ਰੇਲੀਆ ਸ਼ਾਖ਼ ਦੇ ਅਧਿਕਾਰੀ:-** ਇਹ ਸੱਜਣ ਵੈਦਿਕ ਵਿਦਿਆ ਅਤੇ ਭਗਵਦ ਗੀਤਾ ਦੇ ਪਰਪੱਕ ਅਧਿਆਪਕ ਹਨ ਅਤੇ ਸਥਾਨਕ ਇਸਕੌਨ ਹਿੰਦੂ ਮੰਦਿਰ ਦੇ ਪੁਜਾਰੀ ਵਜੋਂ ਵੀ ਸੇਵਾ ਨਿਭਾ ਰਹੇ ਹਨ।

ਇਸ ਕਾਨਫਰੰਸ ਵਿਚ ਨਿਮੰਤਰਿਤ ਕੀਤੇ ਜਾਣ ਵਾਸਤੇ 'ਧੰਨਵਾਦ' ਪ੍ਰਗਟ ਕਰਨ ਉਪਰੰਤ ਅਧਿਕਾਰੀ ਜੀ ਨੇ ਕਿਹਾ ਕਿ ਹਾਰਮੋਨੀ ਅਥਵਾ 'ਇਕਸੁਰਤਾ' ਦਾ ਅਰਥ ਅਫਰਾਤਫਰੀ ਤੇ ਮੁਸੀਬਤਾਂ ਵਿਚ ਵੀ ਸ਼ਾਂਤੀ ਬਣਾਏ ਰੱਖਣਾ ਹੈ। ਭਗਵਦ ਗੀਤਾ ਅਨੁਸਾਰ ਆਤਮਿਕ ਆਨੰਦ ਦੀ ਪ੍ਰਾਪਤੀ ਵਾਸਤੇ ਅੰਦਰੂਨੀ ਸ਼ਾਂਤੀ ਦਾ ਹੋਣਾ ਜ਼ਰੂਰੀ ਹੈ। ਜ਼ਿੰਦ.ਗੀ ਦਾ ਅੰਤਿਮ ਨਿਸ਼ਾਨਾ ਹੈ- ਸਵੈ ਦੀ ਪਹਿਚਾਣ। ਅਧਿਕਾਰੀ ਜੀ ਨੇ ਸੰਸਾਰ ਅੰਦਰ 'ਏਕਤਾ ਵਿਚ ਅਨੇਕਤਾ' ਦੇ ਮਹਾਤਮ ਨੂੰ ਸਮਝਣ ਤੇ ਜ਼ੋਰ ਦਿੱਤਾ ਕਿਉਂਕਿ ਅਸੀਂ ਸਾਰੇ ਹੀ ਇਕੋ ਪਰਮ-ਪਿਤਾ ਪ੍ਰਮਾਤਮਾ ਦੇ ਬੱਚੇ ਹਾਂ। ਹਿੰਦੂ ਧਰਮ ਵਿਚ 'ਅਹਿੰਸਾ' ਦੇ ਸਿਧਾਂਤ ਤੇ ਕਿਸੇ ਨੂੰ ਵੀ ਦੁੱਖ ਨਾ ਦੇਣ ਦੀ ਪਰੰਪਰਾ ਦਾ ਜ਼ਿਕਰ ਕੀਤਾ। ਅੰਤ ਵਿਚ, ਆਪ ਨੇ ਭਗਵਦ ਗੀਤਾ ਦਾ ਇਕ ਸਲੋਕ ਉਚਾਰਨ ਕੀਤਾ ਜਿਹੜਾ ਸਾਰੇ ਜੀਵਾਂ ਵਿਚ ਏਕਤਾ ਦਰਸਾਉਂਦਾ ਹੈ ਅਤੇ ਆਪਣੇ ਅੰਦਰ ਦੀ ਤੇ ਬਾਹਰਲੀ ਦੁਨੀਆਂ ਵਿਚ 'ਇਕਸੁਰਤਾ' ਤੇ 'ਸ਼ਾਂਤੀ' ਸਥਾਪਿਤ ਕਰਨ ਦੀ ਮਹਾਨਤਾ ਦੱਸਦਾ ਹੈ।



# MR. TAHA SHAKIR-REPRESENTATIVE OF DAWOODI BOHRA MUSLIM COMMUNITY, MELBOURNE



Dawoodi Bohras are a religious denomination within the Shia branch of Islam. Mr. Taha Shakir is the head of 'Danna Committee' which is dedicated to food grain conservation and promotes 'zero waste' of food grains and zero hunger.

This speaker expressed his belief that universal principles such as love, smiles, greetings and the moral responsibility towards maintaining peace and harmony through bringing people together. He emphasized the importance of addressing the growing problem of food scarcity in the world by preserving every grain and ensuring that the limited food resources are utilized by distributing food to those in need. He urged the audience to preserve the precious food resources and ensure that no one sleeps hungry. He acknowledged the Namdhari Sikh Community's active involvement in this cause and hoped that all communities continue to work together towards establishing religious harmony and world peace. Expressing his gratitude for being invited to speak, he wished peace for all.

# ਇਹ ਨਿਸ਼ਚਿਤ ਕਰਨਾ ਚਾਹੀਦਾ ਹੈ ਕਿ ਕੋਈ ਵੀ ਭੁੱਖਾ ਨਾ ਸਵੇਂ

**ਸ਼੍ਰੀ ਤਾਹਾ ਸ਼ਾਕਿਰ-'ਦਾਵੂਦੀ ਬੋਹਰਾ ਮੁਸਲਿਮ ਕਮਿਊਨਿਟੀ, ਮੈਲਬੌਰਨ' ਦੇ ਪ੍ਰਤੀਨਿਧ:-** ਇਹ ਭਾਈਚਾਰਾ ਇਸਲਾਮ ਦੀ 'ਸ਼ੀਆ ਸੰਪਰਦਾ' ਦਾ ਹੀ ਇਕ ਹਿੱਸਾ ਹੈ। ਤਾਹਾ ਸ਼ਾਕਿਰ ਇਸ ਕਮਿਊਨਿਟੀ ਦੀ 'ਦਾਨਾ ਕਮੇਟੀ' ਦੇ ਪ੍ਰਧਾਨ ਹਨ ਜੋ ਅਨਾਜ ਦੀ ਸੰਭਾਲ ਕਰਨ, ਭੋਜਨ ਦੀ ਬਰਬਾਦੀ ਰੋਕਣ ਤੇ ਦੁਨੀਆਂ 'ਚੋਂ ਭੁੱਖਮਰੀ ਦੂਰ ਕਰਨ ਵਾਸਤੇ ਹਰ ਸੰਭਵ ਯਤਨ ਕਰ ਰਹੀ ਹੈ।

ਇਸ ਸੱਜਣ ਨੇ ਕਿਹਾ ਕਿ ਪਿਆਰ, ਮੁਸਕਰਾਹਟ, ਆਪਸ ਵਿਚ ਖ਼ੁਸ਼ੀ-ਗ਼ਮੀ ਵੰਡਣ ਦੇ ਤੌਰ-ਤਰੀਕਿਆਂ ਰਾਹੀਂ, ਸਮਾਜ ਅੰਦਰ ਇਕਸੁਰਤਾ ਤੇ ਸ਼ਾਂਤੀ ਬਣਾਈ ਰੱਖਣ ਦੀ ਨੈਤਿਕ ਜ਼ਿੰਮੇਵਾਰੀ ਵਰਗੇ ਵਿਸ਼ਵੀ ਅਸੂਲਾਂ 'ਤੇ ਅਮਲ ਕਰਕੇ ਅਤੇ ਵਿਸ਼ਵੀ ਏਕਤਾ ਦੇ ਸੂਤਰ ਰਾਹੀਂ ਲੋਕਾਂ ਨੂੰ ਇਕੱਠੇ ਕਰਕੇ ਹੀ ਸੰਸਾਰ ਵਿਚ ਅਮਨ-ਸ਼ਾਂਤੀ ਦਾ



ਮਾਹੌਲ ਸਿਰਜਿਆ ਜਾ ਸਕਦਾ ਹੈ। ਇਸ ਵਕਤੇ ਨੇ ਕਿਹਾ ਕਿ ਅਜੋਕੀ ਦੁਨੀਆਂ ਵਿਚ ਅਨਾਜ ਤੇ ਭੋਜਨ ਦੀ ਬਹੁਤ ਬਰਬਾਦੀ ਹੋ ਰਹੀ ਹੈ ਜਿਸ ਕਾਰਨ ਗ਼ਰੀਬ ਦੇਸ਼ਾਂ ਵਿਚ ਲੱਖਾਂ ਲੋਕ ਭੁੱਖਮਰੀ ਦਾ ਸ਼ਿਕਾਰ ਹੋ ਰਹੇ ਹਨ। ਸਾਨੂੰ ਸਭ ਨੂੰ ਇਨ੍ਹਾਂ ਮਸਲਿਆਂ ਪ੍ਰਤੀ ਸੁਚੇਤ ਹੋ ਕੇ ਇਸ ਬਰਬਾਦੀ ਨੂੰ ਰੋਕਣ ਦੇ ਸਾਰਥਕ ਯਤਨ ਕਰਨੇ ਚਾਹੀਦੇ ਹਨ। ਉਪਲਬਧ ਸੀਮਤ ਅਨਾਜ ਭੰਡਾਰ ਨੂੰ ਨਿਹਾਇਤ ਇਹਤਿਆਤ ਸਹਿਤ ਜ਼ਰੂਰਤਮੰਦਾਂ ਵਿਚ ਵੰਡਣ ਦੇ ਪੁਖ਼ਤਾ ਪ੍ਰਬੰਧ ਕੀਤੇ ਜਾਣੇ ਚਾਹੀਦੇ ਹਨ ਅਤੇ ਇਹ ਨਿਸ਼ਚਿਤ ਕਰਨਾ ਚਾਹੀਦਾ ਹੈ ਕਿ ਕੋਈ ਵੀ ਭੁੱਖਾ ਨਾ ਸਵੇਂ। ਇਸ ਦਿਸ਼ਾ ਵਿਚ ਅਤੇ ਵਿਸ਼ਵ ਸ਼ਾਂਤੀ ਵਾਸਤੇ ਨਾਮਧਾਰੀ ਸਿੱਖ ਸੁਸਾਇਟੀ ਦੇ ਯੋਗਦਾਨ ਅਤੇ ਯਤਨਾਂ ਦੀ ਪ੍ਰਸੰਸਾ ਕਰਦੇ ਹੋਏ, ਵਕਤੇ ਨੇ ਸਭਨਾਂ ਵਾਸਤੇ ਸ਼ਾਂਤੀ ਦੀ ਕਾਮਨਾ ਕੀਤੀ।

# MR. SUNNY DUGGAL OF NIRANKARI MISSION, MELBOURNE, AUSTRALIA

He is a committee member of the Nirankari Mission, Australia.

Mr. Duggal commended the Namdhari Sikh Society of Australia for bringing everyone together for this Conference on Religious Harmony for World Peace. Acknowledging the traditional owners of the land, the Honourable Indian High Commissioner to Australia Mr. Manpreet Vohra and the Consulate General in Melbourne Dr. Sushil Kumar, this speaker deliberated on the Nirankari Mission with its head office in Delhi. He said that this mission is dedicated to establishing and maintaining love, peace, equality, oneness and a world without walls or prejudice. He informed the audience that the Nirankari Mission has been rendering social service through blood - donation drives, cleanliness drives and by providing support to the needy during natural calamities. He spoke of the Mission's journey and how it has become synonymous with oneness, love, peace, tolerance, selfless service and compassion. He said that the Nirankari Mission has branches all over the world and that it has played significant role in social upliftment.



# ਅਮਨ-ਸ਼ਾਂਤੀ ਦਾ ਮਹੌਲ ਸਿਰਜਣਾ ਇਕ ਵੱਡਾ ਯਤਨ

**ਸ਼੍ਰੀ ਸੰਨੀ ਦੁਗੱਲ - ਨਿਰੰਕਾਰੀ ਮਿਸ਼ਨ, ਮੈਲਬੌਰਨ, ਅਸਟ੍ਰੇਲੀਆ ਦੇ ਪ੍ਰਤੀਨਿਧ:-** ਨਾਮਧਾਰੀ ਸਿੱਖ ਸੁਸਾਇਟੀ, ਅਸਟ੍ਰੇਲੀਆ ਦੁਆਰਾ ਇਸ ਕਾਨਫਰੰਸ ਵਿਚ ਸਭ ਧਰਮਾਂ ਦੇ ਨੁਮਾਇੰਦਿਆਂ ਨੂੰ ਇਕ ਮੰਚ ਤੇ ਇਕੱਠੇ ਕਰਕੇ ਵਿਸ਼ਵ ਵਿਚ ਅਮਨ-ਸ਼ਾਂਤੀ ਦਾ ਮਾਹੌਲ ਸਿਰਜਣ ਵਾਸਤੇ ਇਸ ਵੱਡੇ ਯਤਨ ਦੀ ਦੁੱਗਲ ਸਾਹਿਬ ਨੇ ਸ਼ਲਾਘਾ ਕੀਤੀ। ਸਭਨਾਂ ਪ੍ਰਤੀ ਸਵਾਗਤ ਪ੍ਰਗਟ ਕਰਕੇ, ਦੁੱਗਲ ਜੀ ਨੇ ਨਿਰੰਕਾਰੀ ਮਿਸ਼ਨ ਦੇ ਪਿਛੋਕੜ ਤੇ ਇਹਦੇ ਸੰਸਾਰ-ਵਿਆਪਕ ਮਾਨਵੀ ਕਾਰਜਾਂ ਦਾ ਜ਼ਿਕਰ ਕੀਤਾ। ਇਨ੍ਹਾਂ ਦੱਸਿਆ ਕਿ ਖ਼ੂਨ-ਦਾਨ, ਸਫ਼ਾਈ-ਅਭਿਯਾਨ ਅਤੇ ਹੜ੍ਹ, ਭੁਚਾਲ, ਤੁਫ਼ਾਨ ਤੇ ਜੰਗਲਾਂ ਦੀ ਅੱਗ ਵਰਗੀਆਂ ਕੁਦਰਤੀ ਆਫ਼ਤਾਂ ਦੌਰਾਨ ਪ੍ਰਭਾਵਤ ਲੋਕਾਂ ਦੀ ਜਾਨ-ਮਾਲ ਦੀ ਰੱਖਿਆ, ਸੇਵਾ ਤੇ ਉਨ੍ਹਾਂ ਨੂੰ ਰਾਹਤ-ਸਮੱਗਰੀ ਪਹੁੰਚਾਣ ਦੇ ਕਾਰਜ ਨਿਰੰਕਾਰੀ ਮਿਸ਼ਨ ਦੇਸ਼ ਵਿਦੇਸ਼ ਵਿਚ ਨਿਭਾਅ ਰਿਹਾ ਹੈ। ਉਨ੍ਹਾਂ ਇਹ ਵੀ ਕਿਹਾ ਕਿ ਨਿਰੰਕਾਰੀ ਮਿਸ਼ਨ ਦਾ ਹਰ ਕਾਰਜ ਮਾਨਵੀ ਏਕਤਾ, ਪ੍ਰੇਮ, ਸ਼ਾਂਤੀ, ਸਹਿਨਸ਼ੀਲਤਾ, ਨਿਰਸੁਆਰਥ ਸੇਵਾ ਅਤੇ ਹਮਦਰਦੀ ਦਾ ਪ੍ਰਤੀਕ ਬਣ ਗਿਆ ਹੈ ਅਤੇ ਦੱਸਿਆ ਕਿ ਮਿਸ਼ਨ ਦੀਆਂ ਸ਼ਾਖ਼ਾਵਾਂ ਸੰਸਾਰ ਭਰ ਵਿਚ ਫੈਲਣ ਸਦਕਾ ਇਸ ਨੇ ਮਨੁੱਖੀ ਸਮਾਜ ਦੇ ਉਥਾਨ ਵਿਚ ਵੱਡਾ ਯੋਗਦਾਨ ਪਾਇਆ ਹੈ।



# SHRI ABHIJIT BHIDE FROM HINDU COUNCIL OF VICTORIA, AUSTRALIA

He is President of the management committee of DURGA TEMPLE, Melbourne. This temple is not only a spiritual centre for the Hindu community of Melbourne but also a hub for cultural and social activities.

After greeting the audience, Mr. Bhide dwelt on this major principle of the Hindu Faith--“VASUDEVA KUTUMBAKAM” which means that the whole world is one family. He also described the three qualities or Gunas (Satwa, Raja, Tama) which are present in every person irrespective of their religion, cast or nationality. The Satwa quality represents good people who work sincerely and tirelessly, the Raja quality represents active people who try to live with religious harmony and respect for every living being, and the Tama quality represents those people who are inflicted by anger and ego. He concluded his speech by uttering “OM SHANTI SHANTI” thrice emphasizing peace, happiness and wellbeing for all.



# ਸਾਰਾ ਸੰਸਾਰ ਇਕ ਹੀ ਪਰਵਾਰ ਹੈ

**ਸ਼੍ਰੀ ਅਭੀਜੀਤ ਭਿਦੇ-ਹਿੰਦੂ ਕਉਂਸਿਲ, ਅਸਟ੍ਰੇਲੀਆ ਦੇ ਪ੍ਰਤੀਨਿਧ:-**ਮੈਲਬੌਰਨ ਸ਼ਹਿਰ ਵਿਚ ਸਥਾਪਤ ਦੁਰਗਾ ਮੰਦਿਰ ਦੀ ਪਰਬੰਧਕ ਕਮੇਟੀ ਦੇ ਇਹ ਸੱਜਣ ਪ੍ਰਧਾਨ ਹਨ। ਇਹ ਮੰਦਿਰ ਇਸ ਸ਼ਹਿਰ ਵਿਚ ਸਥਿਤ ਹਿੰਦੂ ਭਾਈਚਾਰੇ ਵਾਸਤੇ ਅਧਿਆਤਮਕ ਕੇਂਦਰ ਵੀ ਹੈ ਤੇ ਸਮਾਜਿਕ-ਸਭਿਆਚਾਰਕ ਗਤੀਵਿਧੀ ਕੇਂਦਰ ਵੀ।

ਭਿਦੇ ਜੀ ਨੇ ਹਿੰਦੂ ਮੱਤ ਦੇ ਮੁੱਖ ਸਿਧਾਂਤ 'ਵਾਸੁਦੇਵ ਕੁਟੰਬਕਮ' ਦਾ ਜ਼ਿਕਰ ਤੇ ਖ਼ੁਲਾਸਾ ਕੀਤਾ ਕਿ 'ਸਾਰਾ ਸੰਸਾਰ ਇਕ ਹੀ ਪਰਿਵਾਰ ਹੈ।' ਉਪਰੰਤ, ਹਰ ਮਨੁੱਖ ਵਿਚ ਮੌਜੂਦ ਤਿੰਨ ਗੁਣਾਂ (ਸਤੋ,ਰਜੋ,ਤਮੋ) ਦੀ ਵਿਆਖਿਆ ਕੀਤੀ। ਇਸ ਵਕਤੇ ਨੇ ਦੱਸਿਆ ਕਿ 'ਸਤੋ ਗੁਣ' ਵਾਲੇ ਲੋਕ ਆਪਣਾ ਕੰਮ ਪੂਰੀ ਇਮਾਨਦਾਰੀ, ਮਿਹਨਤ, ਲਗਨ ਤੇ ਥਕਾਵਟ ਦਾ ਪ੍ਰਗਟਾਅ ਕੀਤੇ ਬਿਨਾਂ ਕਰਦੇ ਹਨ। 'ਰਜੋ ਗੁਣ' ਵਾਲੇ ਮਨੁੱਖ ਬੜੇ ਸਕਰਮਿਕ ਹੁੰਦੇ ਹਨ ਤੇ ਧਾਰਮਿਕ ਇਕਸੁਰਤਾ ਅਤੇ ਦੂਸਰਿਆਂ ਵਾਸਤੇ ਆਦਰ-ਸਤਿਕਾਰ ਸਹਿਤ ਜਿਉਂਦੇ ਹਨ ਜਦ ਕਿ 'ਤਮੋ ਗੁਣ' ਵਾਲੇ ਮਨੁੱਖ ਗੁੱਸੇ ਅਤੇ ਅਹੰਕਾਰ ਨਾਲ ਗਰੱਸੇ ਹੁੰਦੇ ਹਨ। ਅੰਤ ਵਿਚ, ਉਨ੍ਹਾਂ ਨੇ ਤਿੰਨ ਵਾਰੀ 'ਓਮ ਸ਼ਾਂਤੀ ਸ਼ਾਂਤੀ' ਕਹਿ ਕੇ ਸ੍ਰੋਤਿਆਂ ਦਾ ਧੰਨਵਾਦ ਕੀਤਾ।



# MR. ABANOUB ATTALLA-REPRESENTATIVE OF THE COPTIC ORTHODOX CHURCH OF AUSTRALIA

Wearing a complete black dress from head to foot, this speaker was ordained as a Coptic Priest at the age of 28 by the late Pope SHINOUDA III. Currently, He is the senior priest at St. Mina & St. Marina Coptic Church. He is a Master in counseling and a Doctor in ministering and leadership. He also serves as a board member of the National Council of the Orthodox Coptic Churches of Australia.



This Christian Priest shared his belief that religious harmony is not just a moral imperative but also a practical necessity for building a peaceful and prosperous world. He said that despite the presence of conflict and division around the world, people of faith have a great responsibility to work towards peace and harmony. He referred to the teachings of Pope Shinouda III who advocated for mutual respect between different religious communities recognizing differences while looking for common ground and working towards a shared goal of establishing peace and understanding in the world. The priest concluded his speech with a prayer that everyone may be inspired by the example of great peacekeepers, such as Saint Francis of Assisi, and become harbingers of peace.

# ਅਮਨ ਭਰਪੂਰ ਤੇ ਖ਼ੁਸ਼ਹਾਲ ਸੰਸਾਰ ਵਾਸਤੇ ਧਾਰਮਿਕ ਇਕਸੁਰਤਾ ਇਕ ਵਿਹਾਰਕ ਜ਼ਰੂਰਤ

**ਸ਼੍ਰੀ ਅਬਾਨੌਬ ਅੱਤਾਲਾ-ਕੌਪਟਿਕ ਔਰਥੋਡੌਕਸ ਚਰਚ, ਆਸਟ੍ਰੇਲੀਆ ਦੇ ਪ੍ਰਤੀਨਿਧ ਪਾਦਰੀ:-** ਕਾਲੇ ਰੰਗ ਵਾਲੇ ਪੂਰੇ ਪਹਿਰਾਵੇ ਵਿਚ ਸਜਿਆ ਇਹ ਪੁਰਸ਼ 'ਸੇਂਟ ਮੀਨਾ ਤੇ ਸੇਂਟ ਮੈਰੀਨਾ ਕੌਪਟਿਕ ਚਰਚ' ਦਾ ਸੀਨੀਅਰ ਪਾਦਰੀ ਹੈ ਤੇ ਆਪਣੇ ਇਸਾਈ ਅਨੁਯਾਈਆਂ ਨੂੰ ਧਾਰਮਿਕ ਨਿਯੰਤਰਣ ਵਿਚ ਰੱਖਦਾ ਹੈ।

ਇਸ ਪਾਦਰੀ ਨੇ ਆਪਣਾ ਵਿਸ਼ਵਾਸ ਪ੍ਰਗਟ ਕੀਤਾ ਕਿ ਧਾਰਮਿਕ ਇਕਸੁਰਤਾ ਕੇਵਲ ਅਤੀ ਅਵੱਸ਼ਕ ਨੈਤਿਕ ਫ਼ਰਜ਼ ਹੀ ਨਹੀਂ ਸਗੋਂ ਇਹ ਅਮਨ-ਭਰਪੂਰ ਤੇ ਖ਼ੁਸ਼ਹਾਲ ਸੰਸਾਰ ਦੀ ਸਿਰਜਣਾ ਵਾਸਤੇ ਵੀ ਵਿਹਾਰਕ ਜ਼ਰੂਰਤ ਹੈ। ਉਸਨੇ ਖੁਲਾਸਾ ਕੀਤਾ ਕਿ ਸੰਸਾਰ ਅੰਦਰ ਵਿਰੋਧ ਤੇ ਵੰਡੀਆਂ ਦੇ ਬਾਵਜੂਦ, ਧਾਰਮਿਕ ਵਿਸ਼ਵਾਸ ਵਾਲੇ ਲੋਕਾਂ ਦਾ ਬਹੁਤ ਵੱਡਾ ਫ਼ਰਜ਼ ਬਣਦਾ ਹੈ ਕਿ ਉਹ ਸਭ ਇਕਸੁਰਤਾ ਤੇ ਅਮਨ-



ਸ਼ਾਂਤੀ ਵਾਸਤੇ ਕੰਮ ਕਰਦੇ ਰਹਿਣ। ਇਸ ਪਾਦਰੀ ਨੇ ਆਪਣੇ ਪੋਪ (ਸ਼ਿਨਾਉਡਾ ਤੀਸਰਾ) ਦੀ ਸਿੱਖਿਆ ਦਾ ਜ਼ਿਕਰ ਕੀਤਾ ਕਿ ਸਾਨੂੰ ਵੱਖ ਵੱਖ ਧਾਰਮਿਕ ਭਾਈਚਾਰਿਆਂ ਵਿਚਕਾਰ ਫਰਕਾਂ ਨੂੰ ਪਹਿਚਾਣਦੇ ਹੋਏ ਤੇ ਸਾਂਝੇ ਨੁਕਤਿਆਂ ਦੇ ਆਧਾਰ ਤੇ ਆਪਸੀ ਸਤਿਕਾਰ ਦਾ ਪ੍ਰਗਟਾਵਾ ਕਰਦੇ ਹੋਏ ਸੰਸਾਰ ਅੰਦਰ ਸਮਾਜਿਕ ਭਲਾਈ ਵਾਲੇ ਵਿਚਾਰਾਂ ਦੀ ਸਹਿਮਤੀ ਅਤੇ ਅਮਨ-ਸ਼ਾਂਤੀ ਸਥਾਪਤ ਕਰਨ ਵਾਸਤੇ ਠਿੱਗਰ ਸਹਿਯੋਗ ਸਹਿਤ ਇਕੱਠੇ ਕੰਮ ਕਰਦੇ ਰਹਿਣਾ ਚਾਹੀਦਾ ਹੈ। ਅੰਤ ਵਿਚ, ਇਸ ਸੁੱਘੜ-ਸਿਆਣੇ ਪਾਦਰੀ ਨੇ ਪ੍ਰਾਰਥਨਾ ਕੀਤੀ ਕਿ ਅਸੀਂ ਸਭ ਬੀਤ ਚੁੱਕੇ ਸਮਿਆਂ ਦੇ 'ਸੇਂਟ ਫਰਾਂਸਿਸ ਆਫ ਅਸੀਸੀ' ਵਰਗੇ ਮਹਾਨ ਅਮਨ-ਨੇਤਾਵਾਂ ਤੋਂ ਪ੍ਰੇਰਣਾ ਲੈ ਕੇ ਵਰਤਮਾਨ ਸੰਸਾਰ ਅੰਦਰ ਅਮਨ-ਸ਼ਾਂਤੀ ਸਥਾਪਤ ਕਰਨ ਵਾਸਤੇ ਇਕ-ਜੁੱਟ ਹੋ ਕੇ ਕੰਮ ਕਰੀਏ।

# SHRI SREENIVASAN OF SANKAT MOCHAN TEMPLE, MELBOURNE

This speaker is the head Hindu priest of the local Hanuman Temple. After paying his respect to the invited religious leaders and honourable dignitaries, this speaker reflected on his childhood experience of reading about religious conflicts in history. He discussed the importance of AHIMSA or the concept of non-violence i.e. 'causing no suffering to oneself or to others.' He suggested to consider Harmony as a Wealth or Capital which is earned with great effort and sincerity, fraternity, love, care and respect for all living beings. He concluded by quoting this saying that 'Let Noble Thoughts Come To Us From All Directions.'



# ਧਰਮ ਦੇ ਨਾਮ ’ਤੇ ਲੜਾਈਆਂ ਕਿਉ ?

**ਸ਼੍ਰੀ ਸਰੀਨਿਵਾਸਨ-ਸੰਕਟ ਮੋਚਨ ਮੰਦਿਰ, ਮੈਲਬੌਰਨ ਦੇ ਮੁਖ ਪੁਜਾਰੀ:-** ਇਸ ਪੁਜਾਰੀ ਜੀ ਨੇ ਮੰਚ ਤੇ ਸੁਭੋਸ਼ਿਤ ਸਾਰੀਆਂ ਸ਼ਖ਼ਸੀਅਤਾਂ ਪ੍ਰਤੀ ਸਤਿਕਾਰ ਪ੍ਰਗਟ ਕਰਨ ਉਪਰੰਤ ਕਿਹਾ ਕਿ ਮੈਂ ਬਚਪਨ ਵਿਚ ਇਤਿਹਾਸ 'ਚ ਦਰਜ ਵੱਖ ਵੱਖ ਧਰਮਾਂ ਵਿਚਕਾਰ ਲੜਾਈਆਂ ਬਾਰੇ ਪੜ੍ਹ ਕੇ ਹੈਰਾਨ ਸਾਂ ਕਿਉਂਕਿ ਧਰਮ ਤਾਂ ਲੋਕਾਂ ਨੂੰ ਆਪਸ ਵਿਚ ਜੋੜਦਾ ਹੈ, ਸਾਡੇ ਧਾਰਮਿਕ ਸ਼ਾਸਤਰਾਂ ਨੇ ਤਾਂ ਅਹਿੰਸਾ ਨੂੰ ਪਰਮ ਧਰਮ ਮੰਨਿਆ ਹੈ, ਫਿਰ ਧਰਮ ਦੇ ਨਾਂ 'ਤੇ ਲੜਾਈਆਂ ਕਿਉਂ ਹੁੰਦੀਆਂ ਨੇ? ਬੜੀ ਖ਼ੁਸ਼ੀ ਹੈ ਕਿ ਇਸ ਮੰਚ 'ਤੇ ਵੱਖ ਵੱਖ ਧਰਮਾਂ ਨੂੰ ਮੰਨਣ ਵਾਲੇ ਮਹਾਂਪੁਰਸ਼ ਧਾਰਮਿਕ ਇਕਸੁਰਤਾ ਰਾਹੀਂ ਸੰਸਾਰ ਅੰਦਰ ਅਮਨ-ਸ਼ਾਂਤੀ ਕਾਇਮ ਕਰਨ ਦੀ ਇੱਛਾ ਧਾਰ ਕੇ ਇਕੱਠੇ ਹੋਏ ਹਨ। ਅਹਿੰਸਾ ਦਾ ਸੰਕਲਪ ਮਹਾਨ ਹੈ ਕਿਉਂਕਿ ਇਹ ਸੰਕਲਪ ਕਿਸੇ ਨੂੰ ਵੀ ਦੁੱਖ ਨਾ ਦੇਣ ਦਾ ਸੰਦੇਸ਼ ਦਿੰਦਾ ਹੈ। ਧਾਰਮਿਕ ਇਕਸੁਰਤਾ ਤੇ ਸਹਿਣਸ਼ੀਲਤਾ ਨੂੰ ਵਡੀ ਦੌਲਤ ਮੰਨਿਆ ਜਾਣਾ ਚਾਹੀਦਾ ਹੈ ਕਿਉਂਕਿ ਇਹ ਦੌਲਤ ਬੜੀ ਲਗਨ, ਮਿਹਨਤ ਤੇ ਸ੍ਰੇਸ਼ਟ ਭਾਵਨਾ ਨਾਲ ਪ੍ਰਾਪਤ ਹੁੰਦੀ ਹੈ।ਹਰ ਕਿਸੇ ਨਾਲ ਪ੍ਰੇਮ-ਪਿਆਰ ਵਾਲਾ ਵਿਵਹਾਰ, ਸੱਚੀ ਮਿੱਤਰਤਾ, ਹਮਦਰਦੀ, ਸੇਵਾ-ਭਾਵਨਾ, ਆਦਰ-ਸਤਿਕਾਰ ਰਾਹੀਂ ਹੀ ਅਸੀਂ ਸਾਰੇ ਏਕਤਾ ਦੇ ਸੂਤਰ 'ਚ ਬੱਝ ਕੇ ਮਹਾਨ ਕਾਰਜ ਕਰਜ ਕਰ ਸਕਦੇ ਹਾਂ। ਅੰਤ ਵਿਚ ਸਰੀਨਿਵਾਸਨ ਜੀ ਨੇ ਕਿਹਾ ਕਿ 'ਸਾਨੂੰ ਸਭ ਦਿਸ਼ਾਵਾਂ ਤੋਂ ਆਉਂਦੇ ਚੰਗੇ ਤੇ ਕਲਿਆਣਕਾਰੀ ਵਿਚਾਰ ਸਵੀਕਾਰ ਕਰ ਲੈਣੇ ਚਾਹੀਦੇ ਹਨ'।



# SHRI KULWANT JOSHI-REPRENTATIVE OF THE HINDU COMMUNITY OF AUSTRALIA



After welcoming the delegates gathered from different faiths to attend this conference, Mr. Joshi highlighted that conflict often arises from mis under standings and pre-conceived notions about others, and that it is important to work together and educate communities about each other. He explained that Hinduism stands for respecting all, and although Hindus have many forms of God, but they represent only one God just as different aspects of a person's personality make up the whole person. He said that the concept of Atma or Soul is based on the idea that the Divine Soul is a part of us and we are a part of almighty God. This speaker cited a Sanskrit quote meaning that Earth is like a big family and that everyone needs to work together to make it a better place to live on. This speaker also explained that the concept of peace has been around for thousands of years, but man-made divisions, discrimination and human ego have been a hindrance. The speaker emphasized the need for working together and educate each other to build and maintain world peace. He expressed the willingness of the Hindu Community to support any future plan and all efforts for building and maintaining world peace.

# ਹਿੰਦੂ ਭਾਈਚਾਰਾ ਅਗਾਊਂ ਕਿਸੇ ਵੀ ਯੋਜਨਾ ਵਿਚ ਸਹਿਯੋਗ ਦੇਣ ਲਈ ਤਿਆਰ ਹੈ

**ਸ਼੍ਰੀ ਕੁਲਵੰਤ ਜੋਸ਼ੀ-ਪ੍ਰਤੀਨਿਧ 'ਹਿੰਦੂ ਕਮਿਊਨਿਟੀ ਆਫ ਅਸਟ੍ਰੇਲੀਆ':-** ਜੋਸ਼ੀ ਜੀ ਨੇ ਕਿਹਾ ਕਿ ਕੋਈ ਵੀ ਵਿਰੋਧ ਅਥਵਾ ਝਗੜਾ ਅਕਸਰ ਕਿਸੇ ਗਲਤਫਹਿਮੀ ਤੇ ਦੂਜਿਆਂ ਪ੍ਰਤੀ ਪਹਿਲਾਂ ਤੋਂ ਹੀ ਬਣਾ ਰੱਖੀ ਸੋਚ ਜਾਂ ਧਾਰਣਾ ਤੋਂ ਹੀ ਉਤਪਨ ਹੁੰਦਾ ਹੈ। ਇਸ ਵਾਸਤੇ ਜ਼ਰੂਰੀ ਹੈ ਕਿ ਅਸੀਂ ਇਕ ਦੂਸਰੇ ਨੂੰ ਚੰਗੀ ਤਰ੍ਹਾਂ ਜਾਣ ਲਈਏ ਤੇ ਫਿਰ ਇਕੱਠੇ ਹੋ ਕੇ ਕੰਮ ਕਰੀਏ। ਜੋਸ਼ੀ ਜੀ ਨੇ ਦੱਸਿਆ ਕਿ ਹਿੰਦੂ ਧਰਮ ਦੂਸਰੇ ਧਰਮਾਂ ਦਾ ਸਤਿਕਾਰ ਕਰਦਾ ਹੈ ਅਤੇ ਰੱਬ ਦੇ ਬਹੁਤ ਸਾਰੇ ਰੂਪਾਂ (ਅਥਵਾ ਦੇਵੀ-ਦੇਵਤਿਆਂ) ਨੂੰ ਪੂਜਣ ਦੇ ਬਾਵਜੂਦ ਹਿੰਦੂ ਮੱਤ ਇਕ ਹੀ ਪਰਮਾਤਮਾ ਵਿਚ ਵਿਸ਼ਵਾਸ ਰੱਖਦਾ ਹੈ। ਇਹ ਉਵੇਂ ਹੀ ਹੈ ਜਿਵੇਂ ਹਰ ਮਨੁੱਖ ਦੀ ਸ਼ਖ਼ਸੀਅਤ ਦੇ ਕਈ ਪਹਿਲੂ ਹੁੰਦੇ ਹਨ ਪਰ ਉਹ ਸਾਰੇ ਪਹਿਲੂ ਮਿਲ ਕੇ ਹੀ ਉਸ ਸ਼ਖ਼ਸੀਅਤ ਨੂੰ ਮੁਕੰਮਲ ਕਰਦੇ ਹਨ। ਜੋਸ਼ੀ ਜੀ ਨੇ ਅਗਾਂਹ ਕਿਹਾ ਕਿ ਆਤਮਾ ਦੇ ਸੰਕਲਪ ਪਿੱਛੇ ਜੋ ਵਿਚਾਰ ਕੰਮ ਕਰ ਰਿਹਾ ਹੈ ਉਹ ਇਹ ਹੈ ਕਿ ਪਰਮਾਤਮਾ ਸਾਡੇ ਸਭਨਾਂ ਦਾ ਹਿੱਸਾ ਹੈ ਅਤੇ ਅਸੀਂ ਸਭ ਉਸਦੇ ਹਿੱਸੇ ਹਾਂ। ਇਕ ਸੰਸਕ੍ਰਿਤ ਸਲੋਕ ਰਾਹੀਂ ਜੋਸ਼ੀ ਜੀ ਨੇ ਇਹ ਦੱਸਣ ਦਾ ਯਤਨ ਕੀਤਾ ਕਿ ਇਸ ਧਰਤੀ ਉੱਪਰ ਵੱਸਣ ਵਾਲੇ ਅਸੀਂ ਸਾਰੇ ਮਨੁੱਖ ਇਕ ਵਿਸ਼ਾਲ ਪਰਿਵਾਰ ਦੀ ਤਰ੍ਹਾਂ ਹਾਂ ਅਤੇ ਅਸਾਂ ਸਭ ਨੇ ਮਿਲ ਕੇ ਹੀ ਇਸ ਧਰਤੀ ਨੂੰ ਸਭਨਾਂ ਦੇ ਰਹਿਣ ਯੋਗ ਬਿਹਤਰ ਸਥਾਨ ਬਣਾਉਣਾ ਹੈ। ਜੋਸ਼ੀ ਜੀ ਨੇ ਕਿਹਾ ਕਿ ਸ਼ਾਂਤੀ ਦਾ ਸੰਕਲਪ ਹਜ਼ਾਰਾਂ ਵਰ੍ਹਿਆਂ ਤੋਂ ਮੌਜੂਦ ਹੈ ਪਰੰਤੂ ਮਨੁੱਖਾਂ ਦੁਆਰਾ ਪਾਈਆਂ ਗਈਆਂ ਵੰਡੀਆਂ, ਵਿਤਕਰੇ, ਭੇਦ-ਭਾਵ ਅਤੇ ਮਨੁੱਖੀ ਅਹੰਕਾਰ ਹੀ ਮਾਨਵ-ਏਕਤਾ ਵਿੱਚ ਵੱਡੀ ਰੁਕਾਵਟ ਬਣੇ ਹੋਏ ਹਨ। ਸਾਨੂੰ ਇਕ ਦੂਸਰੇ ਨੂੰ ਪੜ੍ਹ ਪੜ੍ਹਾ ਕੇ, ਇਕੱਠੇ ਕੰਮ ਕਰਕੇ, ਸੰਸਾਰ ਅੰਦਰ ਅਮਨ ਸ਼ਾਂਤੀ ਕਾਇਮ ਕਰਨ ਵਾਸਤੇ ਯਤਨ ਕਰਨੇ ਚਾਹੀਦੇ ਹਨ। ਜੋਸ਼ੀ ਜੀ ਨੇ ਕਿਹਾ ਕਿ ਹਿੰਦੂ ਭਾਈਚਾਰਾ ਅਗਾਊਂ ਕਿਸੇ ਵੀ ਯੋਜਨਾ ਵਿਚ ਸਹਿਯੋਗ ਦੇਣ ਲਈ ਸਦਾ ਤਿਆਰ ਹੈ।

# SHRI SATNAM SINGH SANDHU-PRESIDENT OF NID FOUNDATION, CHANDIGARH, INDIA

The hosts introduced him as a philanthropist, founder of several institutions and known for his dedication to creating goodwill and harmony among people of diverse backgrounds.

This Sikh speaker spoke in Punjabi mentioning that having attended the religious conference conducted (on 9th March, 2023) at Sri Bhaini Sahib, Punjab, he was much impressed by the exemplary initiative taken by Satguru Uday Singh Ji (and the Namdhari Sikh Community as a whole) to invite and collect leaders of various Indian religions in order to invoke harmony among them with the goal of building peaceful environment. He added that this was the reason which prompted him to come here to attend this Conference. Making a mention about the travels of Guru Nanak to spread his message of universal brotherhood, social harmony and spiritual unity, this speaker almost equated the similar efforts of Satguru Uday Singh Ji to that of Guru Nanak. (This 'equation' was later humbly and appropriately negated by Satguru Uday Singh Ji in his closing address to the audience of this Convention).



## ਸਤਿਗੁਰੂ ਉਦੇ ਸਿੰਘ ਜੀ ਸਤਿਗੁਰੂ ਨਾਨਕ ਦੇਵ ਜੀ ਦੇ ਮਹਾਨ ਸਿਧਾਂਤ ਨੂੰ ਅਗੇ ਤੋਰ ਰਹੇ ਹਨ

**ਸ਼੍ਰੀ ਸਤਿਨਾਮ ਸਿੰਘ ਸੰਧੂ- ਐਨ. ਆਈ. ਡੀ. ਫਾਊਂਡੇਸ਼ਨ, ਚੰਡੀਗੜ੍ਹ ਦੇ ਪ੍ਰਤੀਨਿਧੀ:-** ਮੰਚ ਸੰਚਾਲਕਾਂ ਦੇ ਦੱਸਣ ਅਨੁਸਾਰ, ਇਹ ਸੱਜਣ ਇਕ ਸਮਾਜ-ਸੇਵੀ ਹਨ, ਕਈ ਸੰਸਥਾਵਾਂ ਦੇ ਸੰਸਥਾਪਕ ਹਨ ਅਤੇ ਮਨੁੱਖੀ ਭਾਈਚਾਰੇ ਅੰਦਰ ਸਦਭਾਵਨਾ ਤੇ ਇਕਸੁਰਤਾ ਪੈਦਾ ਕਰਨ ਵਾਸਤੇ ਬੜੀ ਲਗਨ ਨਾਲ ਕੰਮ ਕਰ ਰਹੇ ਹਨ।

ਇਸ ਸਿੱਖ ਵਕਤਾ ਨੇ ਆਪਣਾ ਭਾਸ਼ਣ ਪੰਜਾਬੀ ਭਾਸ਼ਾ ਵਿਚ ਦਿੱਤਾ ਤੇ ਦੱਸਿਆ- "ਮੈਂ ਸ੍ਰੀ ਭੈਣੀ ਸਾਹਿਬ ਵਿਖੇ 9 ਮਾਰਚ ਨੂੰ ਕੀਤਾ ਗਿਆ ਸਰਬ ਧਰਮ ਸੰਮੇਲਨ ਵੇਖਿਆ ਸੀ ਤੇ ਓਸੇ ਤੋਂ ਪ੍ਰਭਾਵਤ ਹੋ ਕੇ ਮੈਂ ਇਸ ਸੰਮੇਲਨ ਵਿਚ ਸ਼ਿਰਕਤ ਕਰਨ ਵਾਸਤੇ ਏਥੇ ਆਇਆ ਹਾਂ। ਨਾਮਧਾਰੀ ਸੰਪਰਦਾ ਦੇ ਸਤਿਗੁਰੂ ਉਦੇ ਸਿੰਘ ਜੀ, ਵੱਖ ਵੱਖ ਧਾਰਮਿਕ ਵਿਸ਼ਵਾਸਾਂ ਵਾਲੇ ਵਿਅਕਤੀਆਂ ਨੂੰ ਇਕ ਮੰਚ ਤੇ ਇਕੱਤਰ ਕਰਕੇ ਧਾਰਮਿਕ ਇਕਸੁਰਤਾ ਰਾਹੀਂ ਸੰਸਾਰ ਅੰਦਰ ਅਮਨ ਸ਼ਾਂਤੀ ਦਾ ਮਾਹੌਲ ਸਿਰਜਣ ਵਾਸਤੇ ਮਹੱਤਵਪੂਰਨ ਤੇ ਸ਼ਲਾਘਾਯੋਗ ਯਤਨ ਕਰ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਿਸ਼ਵ-ਭਰਾਤਰੀਭਾਵ, ਧਾਰਮਿਕ ਇਕਸੁਰਤਾ ਤੇ ਅਧਿਆਤਮਕ ਏਕਤਾ ਦਾ ਸੰਦੇਸ਼ ਦੇਣ ਵਾਸਤੇ ਚਾਰ ਉਦਾਸੀਆਂ (ਲੰਮੀਆਂ ਯਾਤਰਾਵਾਂ) ਕੀਤੀਆਂ ਸਨ। ਮੈਂ ਸਮਝਦਾ ਹਾਂ ਕਿ ਸ੍ਰੀ ਸਤਿਗੁਰੂ ਜੀ ਓਸੇ ਮਹਾਨ ਕੰਮ ਨੂੰ ਅਗਾਂਹ ਤੋਰ ਰਹੇ ਹਨ।" ਸੰਧੂ ਜੀ ਦੇ ਸ਼ਬਦਾਂ ਦਾ ਢੁਕਵਾਂ ਉੱਤਰ ਦੇਂਦਿਆਂ ਸਤਿਗੁਰੂ ਜੀ ਨੇ 'ਸਤਿਗੁਰੂ ਨਾਨਕ ਦੇਵ ਜੀ ਦੇ ਚਰਨਾ ਦੀ ਕੇਵਲ ਧੂੜ' ਦੀ ਕਾਮਨਾ ਕੀਤੀ।



# SHRI MANPREET VOHRA-HIGH COMMISSIONER OF INDIA TO AUSTRALIA



Having served in various roles across many countries Mr. Vohra has extensive diplomatic experience. A Graduate in Economics, he possesses a PG Diploma in International Trade from Punjab University. He got himself educated in Diplomatic Studies from Oxford University and entered into the prestigious Indian Foreign Service.

Mr. Manpreet Vohra expressed gratitude for this opportunity to hear from respected religious leaders. He said that the fundamental teachings of every religion are essentially the same, viz. compassion, mutual love, fraternity, good neighbourliness, respect for all, unselfishness, tolerance and belief in the presence of God within everyone. These teachings are the key to achieving religious harmony and world peace. India, as the birthplace of some of the oldest and major religions of the world, has always been open and welcoming to other faiths. The High Commissioner called everyone to work towards a common future of love, peace, harmony, brotherhood and prosperity by following the essential teachings of various religions. He said that the religious leaders here have imparted the fundamental teachings of every religion in a succinct and understandable manner which is a blessing for all of us present here. He noted that there is no difference in the messages and teachings across every religion represented here, and, this realization is important for religious harmony and world peace. He highlighted the importance of inculcating these values and having deep and abiding faith in them to achieve harmony and peace.

Further, Mr. Vohra attributed India's welcoming nature to its ancient wisdom and belief in the concept of 'Unity in Diversity' and believed that the G20 Presidency Logo of India this year draws inspiration from our ancient concept of 'Vasudev Kutumbukam' which means 'One World, One Family, One Future.' Mr. Vohra acknowledged that the past and present generations share the responsibility for the lack of world peace but emphasized to leave behind war, hatred, conflict and intolerance for the sake of our younger and coming generations. He expressed the hope that everyone follows the teachings of the gurus and the essence of religion to achieve peace in the world.



# ਅਮਨ-ਸ਼ਾਂਤੀ ਕਾਇਮ ਕਰਨ ਵਾਸਤੇ ਧਰਮਾਂ ਦੇ ਸੰਦੇਸ਼ ਵਿਚ ਕੋਈ ਅੰਤਰ ਨਹੀਂ -ਸ਼੍ਰੀ ਮਨਪ੍ਰੀਤ ਵੋਹਰਾ-



**ਸ਼੍ਰੀ ਮਨਪ੍ਰੀਤ ਵੋਹਰਾ-ਅਸਟ੍ਰੇਲੀਆ ਵਿਚ ਭਾਰਤ ਦੇ ਵਰਤਮਾਨ ਸਫ਼ੀਰ (ਹਾਈ ਕਮਿਸ਼ਨਰ):-** ਕਈ ਦੇਸ਼ਾਂ ਵਿਚ ਭਾਰਤੀ ਸਫ਼ੀਰ ਵਜੋਂ ਸੇਵਾ ਨਿਭਾ ਚੁੱਕੇ ਇਹ ਆਈ.ਐਫ.ਐਸ. ਅਫ਼ਸਰ ਅਰਥਸ਼ਾਸਤਰ ਵਿਚ ਸਨਾਤਕ, ਪੰਜਾਬ ਯੂਨੀਵਰਸਿਟੀ ਤੋਂ ਅੰਤਰ-ਰਾਸ਼ਟਰੀ ਵਪਾਰ-ਵਿੱਦਿਆ ਵਿਚ ਪੋਸਟ-ਗ੍ਰੈਜੂਏਟ ਡਿਪਲੋਮਾ ਪ੍ਰਾਪਤ ਅਤੇ ਆਕਸਫੋਰਡ ਯੂਨੀਵਰਸਿਟੀ ਤੋਂ ਡਿਪਲੋਮੈਟਿਕ ਵਿਦਿਆ ਵਿਚ ਉੱਚੀ ਸਿੱਖਿਆ ਪ੍ਰਾਪਤ ਕਰ ਚੁੱਕੇ ਹਨ।

ਇਸ ਕਾਨਫਰੰਸ ਵਿਚ ਆ ਕੇ ਵੱਖ ਵੱਖ ਧਰਮਾਂ ਦੇ ਨੁਮਾਇੰਦਿਆਂ ਨੂੰ ਸੁਣਨ ਦਾ ਮੌਕਾ ਪ੍ਰਦਾਨ ਕਰਨ ਵਾਸਤੇ ਵੋਹਰਾ ਜੀ ਨੇ ਪ੍ਰਬੰਧਕਾਂ ਦਾ ਧੰਨਵਾਦ ਕੀਤਾ ਤੇ ਕਿਹਾ ਕਿ ਸਭ ਧਰਮਾਂ ਦੇ ਮੁੱਖ ਅਸੂਲ ਇਕ ਹੀ ਹਨ, ਮਸਲਨ- ਦੁਖੀਆਂ ਤੇ ਪੀੜਤਾਂ ਵਾਸਤੇ ਹਮਦਰਦੀ, ਆਪਸੀ ਪ੍ਰੇਮ, ਭਰਾਤਰੀ ਭਾਵ, ਸਭ ਵਾਸਤੇ ਸਤਿਕਾਰ, ਨਿਰਸੁਆਰਥ ਸੇਵਾ, ਸਹਿਣਸ਼ੀਲਤਾ ਅਤੇ ਸਾਡੇ ਸਭਨਾਂ ਦੇ ਅੰਦਰ ਪ੍ਰਮਾਤਮਾ ਦੀ ਮੌਜੂਦਗੀ। ਇਹੀ ਸਿਖਿਆਵਾਂ ਸਭ ਧਰਮਾਂ ਵਿਚਕਾਰ ਇਕਸੁਰਤਾ ਤੇ ਸੰਸਾਰ ਅੰਦਰ ਅਮਨ-ਸ਼ਾਂਤੀ ਕਾਇਮ ਕਰਨ ਦੀ ਕੁੰਜੀ ਹਨ। ਭਾਰਤਵਰਸ਼, ਜੋ ਸੰਸਾਰ ਦੇ ਸਭ ਤੋਂ ਪੁਰਾਣੇ ਤੇ ਕਈ ਧਰਮਾਂ ਦੀ ਜਨਮਭੂਮੀ ਰਿਹਾ ਹੈ, ਹਮੇਸ਼ਾ ਦੂਸਰੇ ਧਰਮ-ਵਿਸ਼ਵਾਸਾਂ ਦਾ ਪੂਰੀ ਖੁੱਲ੍ਹਦਿਲੀ ਨਾਲ ਆਦਰ-ਸਤਿਕਾਰ ਕਰਦਾ ਆ ਰਿਹਾ ਹੈ। ਵੋਹਰਾ ਸਾਹਿਬ ਨੇ ਹਰੇਕ ਨੂੰ ਬੇਨਤੀ ਕੀਤੀ ਕਿ ਸਭ ਧਰਮਾਂ ਦੀਆਂ ਮੁੱਖ ਸਿਖਿਆਵਾਂ ਦੇ ਸੁਮੇਲ ਅਧੀਨ ਮਿਲ-ਬੈਠ ਕੇ ਉਹ ਇਕ ਅਜਿਹੇ ਭਵਿੱਖ ਨੂੰ ਸਾਕਾਰ ਕਰਨ ਜਿਸ ਵਿਚ ਸਭ ਵਾਸਤੇ ਪਿਆਰ, ਅਮਨ-ਸ਼ਾਂਤੀ, ਇਕਸੁਰਤਾ, ਭਰਾਤਰੀਭਾਵ ਤੇ ਖ਼ੁਸ਼ਹਾਲੀ ਹੋਵੇ। ਆਪ ਨੇ ਕਿਹਾ ਕਿ ਏਥੇ ਇਕੱਤਰ ਹੋਏ ਧਾਰਮਿਕ ਨੇਤਾਵਾਂ ਨੇ ਆਪੋ-ਆਪਣੇ ਧਰਮ ਦੀਆਂ ਮੁੱਖ ਸਿਖਿਆਵਾਂ ਦਾ ਸਪਸ਼ਟ ਉਲੇਖ ਕੀਤਾ ਹੈ ਜੋ ਸਾਡੇ ਸਭਨਾਂ ਵਾਸਤੇ ਇਕ ਆਸ਼ੀਰਵਾਦ ਹੈ। ਇਨ੍ਹਾਂ ਧਰਮਾਂ ਦੇ ਸੰਦੇਸ਼ ਵਿਚ ਕੋਈ ਅੰਤਰ ਨਹੀਂ ਅਤੇ ਇਹੀ ਅਹਿਸਾਸ ਸੰਸਾਰ ਅੰਦਰ ਅਮਨ-ਸ਼ਾਂਤੀ ਕਾਇਮ ਕਰਨ ਵਾਸਤੇ ਮਹੱਤਵਪੂਰਨ ਹੈ। ਵੋਹਰਾ ਜੀ ਨੇ ਇਨ੍ਹਾਂ ਉੱਚੀਆਂ-ਸੁੱਚੀਆਂ ਕਦਰਾਂ ਕੀਮਤਾਂ ਨੂੰ ਅਪਨਾਉਣ ਦੀ ਮਹੱਤਤਾ ਉਪਰ ਜ਼ੋਰ ਦਿੱਤਾ ਅਤੇ ਦੱਸਿਆ ਕਿ ਸੰਸਾਰ ਅੰਦਰ ਅਮਨ-ਸ਼ਾਂਤੀ ਦੀ ਸਥਾਪਨਾ ਵਾਸਤੇ ਇਨ੍ਹਾਂ ਕਦਰਾਂ-ਕੀਮਤਾਂ ਵਿਚ ਡੂੰਘਾ ਤੇ ਸਥਿਰ ਵਿਸ਼ਵਾਸ ਬਣਾਏ ਰੱਖਣ ਦੀ ਅਤੀ ਜ਼ਰੂਰਤ ਹੈ।

ਵੋਹਰਾ ਜੀ ਨੇ ਕਿਹਾ ਕਿ ਭਾਰਤ ਦੀ ਵਿਸ਼ਾਲ-ਦਿਲੀ ਦੀ ਜੜ੍ਹ ਇਹਦੇ ਪਰਾਚੀਨ ਗਿਆਨ ਅਤੇ 'ਏਕਤਾ ਵਿਚ ਅਨੇਕਤਾ' ਦੇ ਸੰਕਲਪ ਵਿਚ ਛੁਪੀ ਹੋਈ ਹੈ। ਵੋਹਰਾ ਜੀ ਨੇ ਆਪਣਾ ਇਹ ਵਿਸ਼ਵਾਸ ਵੀ ਜ਼ਾਹਿਰ ਕੀਤਾ ਕਿ ਇਸ ਵਰ੍ਹੇ ਭਾਰਤ ਵਿਚ ਹੋਣ ਵਾਲੇ 'ਜੀ-20 ਅੰਤਰ-ਰਾਸ਼ਟਰੀ ਸੰਮੇਲਨ' ਦੀ ਲੋਗੋ ਦੀ ਪਿੱਠ-ਭੂਮੀ ਵਿਚ ਸਾਡੇ ਦੇਸ਼ ਦੇ ਪਰਾਚੀਨ ਸੰਕਲਪ- "ਵਾਸੁਦੇਵ ਕੁਟੰਬਕਮ" (ਜਿਸਦਾ ਭਾਵ-ਅਰਥ ਇਹ ਹੈ ਕਿ 'ਸਮਸਤ ਸੰਸਾਰ ਇਕ ਹੀ ਪਰਿਵਾਰ ਹੈ ਤੇ ਇਹਦਾ ਭਵਿੱਖ ਵੀ ਇਕ ਹੈ') ਤੋਂ ਹੀ ਪ੍ਰੇਰਤ ਹੈ। ਵੋਹਰਾ ਜੀ ਨੇ ਇਹ ਵੀ ਕਿਹਾ ਕਿ ਜੇ ਪੂਰੇ ਵਿਸ਼ਵ ਅੰਦਰ ਅਮਨ-ਸ਼ਾਂਤੀ ਦੀ ਕਮੀ ਹੈ ਤਾਂ ਸਾਡੀਆਂ ਪਿਛਲੀਆਂ ਪੀੜ੍ਹੀਆਂ ਤੇ ਅਜੋਕੀਆਂ ਨਸਲਾਂ ਹੀ ਇਸ ਕਮੀ ਵਾਸਤੇ ਜ਼ਿੰਮੇਵਾਰ ਹਨ। ਵੋਹਰਾ ਜੀ ਨੇ ਕਿਹਾ ਕਿ ਹੁਣ ਸਾਨੂੰ ਆਪਣੀਆਂ ਆਉਣ ਵਾਲੀਆਂ ਨਸਲਾਂ ਦੇ ਭਵਿੱਖ ਵਾਸਤੇ ਆਪਸੀ ਲੜਾਈਆਂ ਝਗੜੇ, ਈਰਖਾ-ਨਫ਼ਰਤ, ਵੈਰ-ਵਿਰੋਧ ਅਤੇ ਅਸਹਿਣਸ਼ੀਲਤਾ ਹਮੇਸ਼ਾ ਵਾਸਤੇ ਭੁੱਲ-ਭੁਲਾ ਦੇਣੀਆਂ ਚਾਹੀਦੀਆਂ ਹਨ। ਅੰਤ ਵਿਚ ਵੋਹਰਾ ਜੀ ਨੇ ਕਿਹਾ, "ਮੈਂ ਆਸ ਕਰਦਾ ਹਾਂ ਕਿ ਏਥੇ ਉਪਸਥਿਤ ਸਭ ਧਰਮ ਗੁਰੂ ਤੇ ਸਾਧੂ-ਪੁਰਸ਼ ਧਰਮ ਦੇ ਮੂਲ ਤੱਤਾਂ ਦੇ ਗਿਆਨ ਤੇ ਮਹਿਕ ਅਨੁਸਾਰ ਸੰਸਾਰ-ਅਮਨ ਵਾਸਤੇ ਇਮਾਨਦਾਰੀ ਨਾਲ ਕੰਮ ਕਰਨਗੇ।



# MR. JASON WOOD-HONOURABLE MP (FROM THE HOUSE OF REPRESENTATIVES) FOR LA TROBE & SHADOW MINISTER FOR MULTICULTURAL AFFAIRS




After thanking His Holiness and all the organizers of this convention, this MP appreciated the various religious leaders and recognized their contribution to serving the community. He also acknowledged the presence of the Indian High Commissioner and the Consulate General. The MP expressed honour and pride in meeting His Holiness--the spiritual head of the Namdhari community. The speaker also appreciated the work of Gurdwaras and the entire Sikh community in Australia. His speech emphasized the diversity and inclusivity of Australia with people from various religious backgrounds. The speaker praised Australia's respect for religion and the freedom to follow one's faith, which distinguishes this country as compared to other nations worldwide. The MP concluded by awarding the La trobe Commmunity Award to the Namdhari Sikh Society for hosting this Convention and encourage people to follow their faith without taking a backward step, as reflected by the Coat Of Arms of Australia featuring Emu and Kangaroo, both of which do not take a backward step. He thanked the organizers for hosting the event in Victoria, Federal Cedar La trobe.

# ਧਾਰਮਿਕ ਆਗੂਆਂ ਵਲੋਂ ਮਾਨਵ-ਭਾਈਚਾਰੇ ਦੀ ਸੇਵਾ ਪ੍ਰਸੰਸਾਯੋਗ

**ਮਿ. ਜੈਸਨ ਵੁੱਡ-ਲਾ ਟਰੋਬੇ ਪਾਰਲੀਆਮੈਂਟ ਦਾ ਮੈਂਬਰ ਤੇ ਬਹੁ-ਸਭਿਆਚਾਰਕ ਮੁਆਮਲਿਆਂ ਦਾ ਸਹਾਇਕ ਮੰਤਰੀ:-** ਇਸ ਅਸਟ੍ਰੇਲੀਅਨ ਮੰਤਰੀ ਨੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਤੇ ਕਨਵੈਨਸ਼ਨ ਦੇ ਪ੍ਰਬੰਧਕਾਂ ਦਾ ਧੰਨਵਾਦ ਕਰਨ ਉਪਰੰਤ ਸਾਰੇ ਧਾਰਮਿਕ ਆਗੂਆਂ ਅਤੇ ਉਨ੍ਹਾਂ ਦੁਆਰਾ ਕੀਤੀ ਜਾ ਰਹੀ ਮਾਨਵ ਭਾਈਚਾਰੇ ਦੀ ਸੇਵਾ ਨੂੰ ਸਲਾਹਿਆ। ਉਸਨੇ ਭਾਰਤੀ ਹਾਈ ਕਮਿਸ਼ਨਰ ਤੇ ਕੰਸੂਲੇਟ-ਜਨਰਲ ਦੀ ਕਾਨਫਰੰਸ ਵਿਚ ਹਾਜ਼ਰੀ ਦੀ ਵੀ ਸ਼ਲਾਘਾ ਕੀਤੀ। ਮੰਤਰੀ ਜੀ ਨੇ ਕਿਹਾ ਕਿ ਉਸਨੇ ਨਾਮਧਾਰੀ ਸਿੱਖ ਭਾਈਚਾਰੇ ਦੇ ਅਧਿਆਤਮਕ ਮੁਖੀ ਸ੍ਰੀ ਸਤਿਗੁਰੂ ਜੀ ਨਾਲ ਮਿਲਾਪ ਕਰਨ ਵਿਚ ਇੱਜ਼ਤ ਅਤੇ ਮਾਣ ਮਹਿਸੂਸ ਕੀਤਾ ਹੈ। ਉਸਨੇ ਅਸਟ੍ਰੇਲੀਆ ਵਿਚਲੇ ਗੁਰਦੁਆਰਿਆਂ ਤੇ ਸਮੂਹ ਸਿੱਖ ਭਾਈਚਾਰੇ ਦੁਆਰਾ ਕੀਤੇ ਜਾ ਰਹੇ ਸਮਾਜਿਕ ਭਲਾਈ ਦੇ ਕੰਮਾਂ ਦੀ ਵੀ ਸਿਫ਼ਤ ਕੀਤੀ। ਉਸਨੇ ਆਪਣੇ ਭਾਸ਼ਣ ਵਿਚ ਸਮਾਜਿਕ ਅਨੇਕਤਾ ਦਾ ਅਤੇ ਅਸਟ੍ਰੇਲੀਆ ਦੇਸ਼ ਵੱਲੋਂ ਹਰ ਧਾਰਮਿਕ ਪਿਛੋਕੜ ਵਾਲੇ ਲੋਕਾਂ ਪ੍ਰਤੀ ਨਿਭਾਏ ਜਾ ਰਹੇ ਸਵਾਗਤ ਤੇ ਸਮਾਵੇਸ਼ ਦਾ ਵੀ ਉਲੇਖ ਕੀਤਾ। ਇਸ ਵਕਤਾ ਨੇ ਅਸਟ੍ਰੇਲੀਆ ਦੇਸ਼ ਵਿਚ ਹਰ ਧਰਮ ਪ੍ਰਤੀ ਸਤਿਕਾਰ ਅਤੇ ਆਪੋ-ਆਪਣੇ ਧਾਰਮਿਕ ਵਿਸ਼ਵਾਸ ਨੂੰ ਮੰਨਣ ਦੀ ਦਿੱਤੀ ਜਾ ਰਹੀ ਪੂਰੀ ਸੁਤੰਤਰਤਾ ਦੀ ਵੀ ਸਿਫ਼ਤ ਕੀਤੀ ਕਿਉਂਕਿ ਇਹੀ ਵਿਸ਼ੇਸ਼ਤਾ ਇਸ ਦੇਸ਼ ਨੂੰ ਸੰਸਾਰ ਦੇ ਦੂਸਰੇ ਦੇਸ਼ਾਂ ਤੋਂ ਵਖਰਾਉਂਦੀ ਹੈ। ਐਮ.ਪੀ. ਨੇ ਇਸ ਕਨਵੈਨਸ਼ਨ ਦਾ ਆਯੋਜਨ ਕਰਨ ਖ਼ਾਤਰ ਨਾਮਧਾਰੀ ਸਿੱਖ ਸੁਸਾਇਟੀ ਨੂੰ ਲਾ ਟਰੋਬੇ ਕਮਿਊਨਿਟੀ ਅਵਾਰਡ ਦੇਣ ਦਾ ਵੀ ਐਲਾਨ ਕੀਤਾ (ਜੋ ਉਸਨੇ ਆਪਣੇ ਭਾਸ਼ਣ ਉਪਰੰਤ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਆਪਣੇ ਹੱਥੀਂ ਭੇਂਟ ਕੀਤਾ)। ਅੰਤ ਵਿਚ, ਐਮ.ਪੀ. ਜੈਸਨ ਵੁੱਡ ਨੇ ਲਾ ਟਰੋਬੇ ਫੈਡਰਲ, ਵਿਕਟੋਰੀਆ ਵਿਚ ਇਹ ਕਨਵੈਂਨਸ਼ਨ ਕਰਨ ਵਾਸਤੇ ਸਮੂਹ ਪ੍ਰਬੰਧਕਾਂ ਦਾ ਇਕ ਵਾਰੀ ਫਿਰ ਧੰਨਵਾਦ ਕੀਤਾ।



# PRESIDING ADDRESS BY H.H. SATGURU UDAY SINGH JI AT THE CLOSURE OF THE CONVENTION FOR WORLD PEACE




Distinguished Guests, Swami Ji, Religious Gurus, Honourable Bishop and other Dignitaries on the Dias, Brothers & Sisters, SAADH SANGAT Ji, to be honest, I am feeling blessed sitting in this company of holy people. There is a verse from Guru Granth Sahib which says: **ਬਿਸਰਿ ਗਈ ਸਭ ਤਾਤਿ ਪਰਾਈ।।ਜਬ ਤੇ ਸਾਧ ਸੰਗਤਿ ਮੋਹਿ ਪਾਈ।।** meaning that since I gained the company of holy people, I have lost all my jealousy. That is my first step for getting into the domain of religion. Sikhism, supposed to be started from Guru Nanak Dev Satguru, carries the traditions of thousands of years of Indian religion. What I like, what I find in Guru Nanak Dev's religion, without naming it a different religion, it is something where the lines of differences (in religions) are diminished. They all become one. We might have taken different flights for Melbourne but we all have reached in Melbourne. (Applauds)...If we want to reach at one place to gain a particular thing, there could be different paths and different modes or methods. (Likewise, different religions follow different paths and different methods to be one with God). First of all, what do we attain by practicing religion? Today, we are living in the Age of Reasoning. Today, if we talk to the youngsters about religion and direct them to follow it, they ask us: Why and what for? Today's younger generation is much inclined towards reasoning and asking questions. They ask: What will they gain by being religious? Religion and religious places are (the institutions meant) for learning and these are not about (harbouring) jealousy but for (having) contentment and satisfaction. Before what I believe and preach, I must convince myself that it is perfectly true. For me, religion and meditation is the way for introspection, to unite with Almighty and to find that source of universal and blissful energy within us. Supporting this idea, there is a verse from Guru Granth Sahib: **ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ।।** That translates as: If we wish to meet our (Beloved) God, we must quit our Ego. This way, we will surely find Him within ourselves.(Broadly speaking), it means that for attaining God, we need not go to forests or relinquish this world; God can be realized by abandoning greed, lust, attachment and by losing our ego. Our scripture, Guru Granth Sahib, is not only a collection of verses by the Sikh Gurus but it also contains verses of various saints who came from different walks of life, from different casts, from different regions of India and Pakistan, and who spoke different languages but their message was one i.e. GOD IS ONE. It has verses of saint Kabeer, saint Naamdev and also of the Sufi saint Sheikh Fareed who was from a place, now in Pakistan. The universality of its spiritual contents and its message about the unity of God makes it as the most latest, unique and convincing scripture. There is a verse of Sheikh Fareed saying that 'If you want to be happy, get rid of all the grudges and jealousy.'

Sri Satguru Ji further said that no religion is superior or inferior. All religions preach for harmony and respect for others. He expressed his feeling that we should have more of such sessions for creating an atmosphere of harmony and peace in this world. Then, he dwelt on the conflicts and wars going on in several countries around the world such as in Ukraine, Sudan, Ethiopia and Myanmar resulting in huge miseries for millions

# ਪ੍ਰਧਾਨਗੀ ਸ਼ਬਦ : ਸਤਿਗੁਰੂ ਉਦੇ ਸਿੰਘ ਜੀ
# ਮਨੁੱਖਾਂ ਅੰਦਰੋਂ ਨੈਤਿਕਤਾ ਤੇ ਰੂਹਾਨੀਅਤ ਦੀ ਦੌਲਤ ਮੁੱਕਦੀ ਜਾ ਰਹੀ ਹੈ

ਮੰਚ ਉਪਰ ਸੁਸ਼ੋਭਤ ਸਾਡੇ ਪਤਵੰਤੇ ਪ੍ਰਾਹੁਣੇ, ਧਾਰਮਿਕ ਗੁਰੂ, ਸਨਮਾਨ ਯੋਗ ਬਿਸ਼ਪ ਅਤੇ ਹੋਰ ਸਤਿਕਾਰਤ ਸ਼ਖਸੀਅਤਾਂ, ਭੈਣੋ-ਭਰਾਵੋ ਅਤੇ ਸਾਧ ਸੰਗਤ ਜੀ ! ਇਮਾਨਦਾਰੀ ਨਾਲ ਕਿਹਾ ਜਾਵੇ ਤਾਂ ਏਥੇ ਪਵਿੱਤਰ ਪੁਰਸ਼ਾਂ ਦੀ ਸੰਗਤ ਵਿਚ ਬੈਠਿਆਂ ਹੋਇਆਂ ਮੈਂ ਆਪਣੇ ਆਪ ਨੂੰ ਵਡਭਾਗਾ ਮਹਿਸੂਸ ਕਰ ਰਿਹਾ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਸ਼ਬਦ ਹੈ:- ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧ ਸੰਗਤਿ ਮੋਹਿ ਪਾਈ॥ ਭਾਵ ਕਿ 'ਜਦੋਂ ਤੋਂ ਮੈਨੂੰ ਸਾਧੂਆਂ ਦੀ ਸੰਗਤ ਪ੍ਰਾਪਤ ਹੋਈ ਹੈ, ਮੇਰੇ ਮਨ 'ਚੋਂ ਈਰਖਾ ਖ਼ਤਮ ਹੋ ਗਈ ਹੈ।' -- ਧਰਮ ਅੰਦਰ ਪ੍ਰਵੇਸ਼ ਕਰਨ ਵਾਸਤੇ, ਇਹੀ ਪਹਿਲਾ ਕਦਮ ਹੈ। ਸਿੱਖ ਧਰਮ ਗੁਰੂ ਨਾਨਕ ਤੋਂ ਅਰੰਭ ਹੋਇਆ ਮੰਨਿਆਂ ਜਾਂਦਾ ਹੈ, ਪਰ ਇਹਦੇ ਪਿਛੋਕੜ ਵਿਚ ਭਾਰਤੀ ਧਰਮ ਦੀਆਂ ਹਜ਼ਾਰਾਂ ਵਰ੍ਹਿਆਂ ਤੋਂ ਪ੍ਰਚਲਤ ਪਰੰਪਰਾਵਾਂ ਵਿਦਮਾਨ ਹਨ। ਗੁਰੂ ਨਾਨਕ ਦੇ ਧਰਮ ਅੰਦਰ ਇਕ ਖ਼ਾਸ ਵਿਸ਼ੇਸ਼ਤਾ ਹੈ। ਇਸਨੂੰ ਇਕ ਅਲੱਗ ਧਰਮ ਦਾ ਨਾਂ ਦਿੱਤੇ ਬਗ਼ੈਰ ਵੀ ਇਹ ਉਹ ਧਰਮ ਹੈ ਜਿੱਥੇ ਸਭ ਧਰਮਾਂ ਵਿਚ ਵਖਰੇਵਿਆਂ ਦੀਆਂ ਸਭ ਲਕੀਰਾਂ ਮੱਧਮ ਪੈ ਜਾਂਦੀਆਂ ਹਨ ਤੇ ਸਾਰੇ ਧਰਮ ਇਕ ਹੀ ਪ੍ਰਤੀਤ ਹੁੰਦੇ ਹਨ। ਅਸਾਂ ਮੈਲਬੌਰਨ ਪਹੁੰਚਣ ਵਾਸਤੇ ਅਲੱਗ ਅਲੱਗ ਫਲਾਈਟਾਂ ਪਕੜੀਆਂ ਹੋਣਗੀਆਂ ਪਰ ਫਿਰ ਵੀ ਅਸੀਂ ਸਾਰੇ ਮੈਲਬੌਰਨ ਪਹੁੰਚ ਹੀ ਗਏ ਹਾਂ। (ਤਾੜੀਆਂ ਦੀ ਗੂੰਜ)...ਜੇ ਅਸਾਂ ਇਕ ਹੀ ਮਕਸਦ ਦੀ ਪ੍ਰਾਪਤੀ ਕਰਨ ਵਾਸਤੇ ਇਕ ਹੀ ਜਗਹ ਪਹੁੰਚਣਾ ਹੋਵੇ, ਸਾਡੇ ਰਸਤੇ ਅਤੇ ਸਾਧਨ ਭਿੰਨ ਭਿੰਨ ਹੋ ਸਕਦੇ ਹਨ। (ਏਸੇ ਤਰ੍ਹਾਂ ਪ੍ਰਮਾਤਮਾ ਤਕ ਪਹੁੰਚਣ ਵਾਸਤੇ ਭਿੰਨ ਭਿੰਨ ਧਰਮ ਅਲੱਗ ਅਲੱਗ ਰਸਤੇ ਤੇ ਤਰੀਕੇ ਅਪਣਾਉਂਦੇ ਹਨ)। ਸਰਵ-ਪ੍ਰਥਮ ਪ੍ਰਸ਼ਨ ਇਹ ਹੈ ਕਿ ਧਾਰਮਿਕ ਅਭਿਆਸ ਕਰਨ ਨਾਲ ਸਾਨੂੰ ਕੀ ਪ੍ਰਾਪਤ ਹੁੰਦਾ ਹੈ? ਅੱਜ ਅਸੀਂ ਤਰਕਵਾਦੀ ਯੁੱਗ ਵਿਚ ਰਹਿ ਰਹੇ ਹਾਂ। ਅੱਜ ਜੇ ਅਸੀਂ ਨਵੀਂ ਤੇ ਜਵਾਨ ਹੋ ਰਹੀ ਪੀੜ੍ਹੀ ਨੂੰ ਧਰਮ ਨਿਭਾਉਣ ਤੇ ਧਾਰਮਿਕ ਮਰਿਯਾਦਾ ਦਾ ਪਾਲਣ ਕਰਨ ਵਾਸਤੇ ਕਹੀਏ ਤਾਂ ਉਹ ਸਾਨੂੰ ਪੁੱਛਦੇ ਹਨ- ਕਿਉਂ ਤੇ ਕਾਹਦੇ ਵਾਸਤੇ? ਨਵੀਂ ਮਾਨਵ ਪੀੜ੍ਹੀ ਦਾ ਝੁਕਾਅ ਤਰਕ ਕਰਨ ਤੇ ਪ੍ਰਸ਼ਨ ਪੁੱਛਣ ਵੱਲ ਸਾਡੇ ਨਾਲੋਂ ਕਿਤੇ ਵਧੇਰੇ ਹੈ। ਉਹ ਪੁੱਛਦੇ ਹਨ ਕਿ ਧਾਰਮਿਕ ਹੋਣ ਨਾਲ ਉਨ੍ਹਾਂ ਨੂੰ ਕੀ ਪ੍ਰਾਪਤ ਹੋਵੇਗਾ ? ਧਰਮ ਤੇ ਧਾਰਮਿਕ ਸਥਾਨ ਸਾਡੇ ਵਾਸਤੇ ਗਿਆਨ ਪ੍ਰਾਪਤ ਕਰਨ ਦੇ ਵੱਡੇ ਸੰਸਥਾਨ ਤੇ ਕੇਂਦਰ ਹਨ। ਇਹ ਸਾਨੂੰ ਈਰਖਾ-ਬਖ਼ੀਲੀ ਕਰਨ/ਸੁਣਨ ਤੋਂ ਵਰਜਦੇ ਹਨ ਅਤੇ ਸਦਾ ਸੰਤੁਸ਼ਟ ਰਹਿਣ ਦੀ ਸਿੱਖਿਆ ਦੇਂਦੇ ਹਨ। ਇਸ ਤੋਂ ਪਹਿਲਾਂ ਕਿ ਮੈਂ ਆਪਣੇ ਵਿਸ਼ਵਾਸ ਦਾ ਪ੍ਰਚਾਰ ਕਰਾਂ, ਮੈਨੂੰ ਇਹ ਨਿਸ਼ਚਿਤ ਕਰ ਲੈਣਾ ਚਾਹੀਦਾ ਹੈ ਕਿ ਮੇਰਾ ਵਿਸ਼ਵਾਸ ਸੌ-ਪ੍ਰਤੀਸ਼ਤ ਸੱਚਾ ਤੇ ਦਰੁਸਤ ਹੈ। ਮੇਰੇ ਵਾਸਤੇ ਧਰਮ ਤੇ ਧਿਆਨ (ਅਥਵਾ ਭਗਤੀ) ਸਵੈ-ਪੜਚੋਲ ਕਰਨ ਦੇ ਰਸਤੇ ਅਤੇ ਸਰਬਸ਼ਕਤੀਮਾਨ ਪ੍ਰਮਾਤਮਾ ਨਾਲ ਮਿਲਾਪ ਕਰਨ ਦੇ ਸਾਧਨ ਹਨ; ਸਾਡੇ ਆਪਣੇ ਅੰਦਰ ਹੀ ਵਿਦਮਾਨ ਉਸ ਬ੍ਰਹਿਮੰਡੀ ਤੇ ਪਰਮ-ਆਨੰਦ ਦੇਣ ਵਾਲੀ ਸ਼ਕਤੀ ਨੂੰ ਲੱਭਣ ਦੇ ਢੰਗ-ਤਰੀਕੇ ਹਨ। ਗੁਰੂ ਗ੍ਰੰਥ ਸਾਹਿਬ ਦਾ ਹੀ ਇਕ ਹੋਰ ਸ਼ਬਦ ਹੈ:- ਸੁਣੋ ਸਹੇਰੀ ਮਿਲਨਿ ਬਾਤ ਕਹਉ॥ ਸਗਲਾ ਅਹੰ ਮਿਟਾਵਉ ਤਾ ਘਰਿ ਹੀ ਲਾਲਨਿ ਪਾਵਉ॥ ਇਸਦਾ ਭਾਵ-ਅਰਥ ਇਹ ਕਿ ਜੇਕਰ ਅਸੀਂ ਆਪਣੇ ਪਿਆਰੇ ਪ੍ਰਭੂ-ਪ੍ਰੀਤਮ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਾਂ ਤਾਂ ਸਰਵ-ਪ੍ਰਥਮ ਸਾਨੂੰ ਆਪਣਾ ਅਹੰ-ਅਹੰਕਾਰ ਤਿਆਗਣਾ ਪਵੇਗਾ। (ਵਿਸਥਾਰ ਨਾਲ ਕਹਿਣਾ ਹੋਵੇ ਤਾਂ) ਪ੍ਰਭੂ-ਪ੍ਰਾਪਤੀ ਵਾਸਤੇ ਸਾਨੂੰ ਜੰਗਲਾਂ 'ਚ ਜਾ ਕੇ ਨਿਵਾਸ ਤੇ ਭਗਤੀ ਕਰਨ ਦੀ ਲੋੜ ਨਹੀਂ ਅਤੇ ਨਾ ਹੀ ਆਪਣਾ ਘਰਬਾਰ, ਗ੍ਰਹਿਸਤੀ ਜੀਵਨ ਤੇ ਪਰਿਵਾਰ ਤਿਆਗਣ ਦੀ ਜ਼ਰੂਰਤ ਹੈ। ਹਰ ਤਰ੍ਹਾਂ ਦੇ ਲਾਲਚ, ਕਾਮ-ਵਾਸ਼ਨਾਵਾਂ, ਮੋਹ ਤੇ ਅਹੰਕਾਰ ਦਾ ਤਿਆਗ ਕੀਤਿਆਂ ਹੀ ਪ੍ਰਮਾਤਮਾ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ।

ਸਾਡੇ ਧਾਰਮਿਕ ਗਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਕੇਵਲ ਸਿੱਖ ਸਤਿਗੁਰੂ ਸਾਹਿਬਾਨ ਦੀ ਹੀ 'ਬਾਣੀ' ( ਰੂਹਾਨੀ ਕਾਵਿਕ-ਰਚਨਾ ਦੇ ਰੂਪ ਵਿਚ) ਨਹੀਂ ਹੈ ਸਗੋਂ ਇਸ ਵਿਚ ਭਾਰਤ ਦੇ ਭਿੰਨ-ਭਿੰਨ ਖਿੱਤਿਆਂ, ਕਿੱਤਿਆਂ, ਜਾਤੀਆਂ ਅਤੇ ਉਨ੍ਹਾਂ ਦੀਆਂ ਸਥਾਨਕ ਬੋਲੀਆਂ/ਭਾਸ਼ਾਵਾਂ ਵਿਚ ਉਚਾਰਣ ਕੀਤੀ ਭਗਤਾਂ ਦੀ 'ਬਾਣੀ' ਵੀ ਸੰਮਿਲਤ ਕੀਤੀ ਗਈ ਹੈ। (ਇੰਞ, ਇਨ੍ਹਾਂ ਸੰਤਾਂ-ਭਗਤਾਂ ਦੀ ਬਾਣੀ ਨੂੰ ਵੀ 'ਗੁਰਬਾਣੀ' ਦਾ ਦਰਜਾ ਦਿੱਤਾ ਗਿਆ ਹੈ)। ਇਸ ਧਾਰਮਿਕ ਗਰੰਥ ਵਿਚ ਆਪਣੇ ਸਮੇਂ ਦੇ ਪਰਸਿੱਧ ਸੰਤ ਕਬੀਰ ਸਾਹਿਬ, ਭਗਤ ਨਾਮਦੇਵ ਜੀ ਅਤੇ ਸੂਫ਼ੀ ਫ਼ਕੀਰ

---

of affected people. He pressed on the need to interospect on the futility of these wars and ask ourselves: Why these wars and for what purpose? (After death), are we really going to carry anything, even our body, from this world? Enjoying absolute power and material gains is much in vogue. The world is heading towards moral and spiritual bankruptcy. Religion and religious people need to step in to provide aid to the war-torn people and also work for building Peace. Religion begins by reducing ego.Humility too is very important for being religious (for wars are inflicted by self-centered, egoistic and haughty persons).

Next, His Holiness spoke these words in Punjabi (exclusively addressed to an individual speaker who also had spoken in Punjabi): **''ਸਤਿਨਾਮ ਸਿੰਘ ਜੀ, ਤੁਸਾਂ ਕਿਹਾ ਕਿ ਤੁਸੀਂ ਏਥੋਂ ਗੁਰੂ ਨਾਨਕ ਜੀ ਦਾ ਸੰਦੇਸ਼ ਲੈ ਕੇ ਜਾ ਰਹੇ ਹੋ। ਮੈਂ ਕਹਿੰਦਾ ਹਾਂ ਕਿ ਜੇ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਧੂੜ ਹੀ ਮਿਲ ਜਾਏ ਤਾਂ ਸਾਡਾ ਜੀਵਨ ਸਫਲਾ ਹੋ ਜਾਵੇ।''**

Lastly, Sri Satguru Ji appreciated Australia which, for the last over five decades, has given freedom to its people to follow faiths of their choice and permitted people of different countries and races to settle therein and enjoy their life. He thanked all, once again, for participating in this Convention.

ਸ਼ੇਖ਼ ਫ਼ਰੀਦ ਜੀ ਵਰਗੇ ਭਗਤਾਂ ਦੀ ਬਾਣੀ ਵੀ ਦਰਜ ਹੈ। ਸ਼ੇਖ਼ ਫ਼ਰੀਦ ਜੀ, ਜੋ ਅਜੋਕੇ ਪਾਕਿਸਤਾਨ ਦੇ ਵਸਨੀਕ ਸਨ, ਉਨ੍ਹਾ ਦਾ ਹੀ ਇਕ ਸ਼ਬਦ ਹੈ ਜਿਸ ਵਿਚ ਉਨ੍ਹਾਂ ਕਿਹਾ ਹੈ ਕਿ ਅਸੀਂ ਕਿਸੇ ਨਾਲ ਈਰਖਾ ਕਰਕੇ, ਕਿਸੇ ਨਾਲ ਖਾਰ ਜਾਂ ਖੁਣਸ ਖਾ ਕੇ ਕਦੇ ਵੀ ਖੁਸ਼ ਨਹੀਂ ਰਹਿ ਸਕਦੇ। ਖੁਸ਼ ਰਹਿਣ ਵਾਸਤੇ ਅਜਿਹੀਆਂ ਬਿਰਤੀਆਂ ਨੂੰ ਤਿਆਗ ਕੇ ਸਾਨੂੰ ਸਦਾ ਸਭ ਦਾ ਭਲਾ ਹੀ ਲੋਚਣਾ ਚਾਹੀਦਾ ਹੈ। ਭਾਵੇ ਗੁਰੂਆਂ ਅਤੇ ਭਗਤਾਂ ਦੀ ਬਾਣੀ ਭਿੰਨ-ਭਿੰਨ ਭਾਸ਼ਾਵਾਂ ਤੇ ਬੋਲੀਆਂ ਵਿਚ ਉਚਾਰਣ ਕੀਤੀ ਗਈ ਹੈ ਪਰੰਤੂ ਉਨ੍ਹਾਂ ਸਭਨਾਂ ਦਾ ਇਕੋ ਹੀ ਸੰਦੇਸ਼ ਹੈ ਕਿ 'ਪਰਮ-ਪਿਤਾ ਪ੍ਰਮਾਤਮਾ ਇਕ ਹੈ।' ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰਬਾਣੀ ਦੀ ਸਦੀਵੀ ਨਵੀਨਤਾ, ਸਰਵੋਚ ਸਚਾਈ, ਸਰਬ-ਵਿਆਪਕਤਾ ਤੇ ਸਰਵ-ਪ੍ਰਵਾਨਿਤ ਮੌਲਿਕਤਾ ਹੀ ਇਸ ਪਵਿੱਤਰ ਗਰੰਥ ਦੀ ਅਦੁੱਤੀ ਸ੍ਰੇਸ਼ਟਤਾ ਹੈ।



ਸ੍ਰੀ ਸਤਿਗੁਰੂ ਜੀ ਨੇ ਅੱਗੇ ਫੁਰਮਾਇਆ ਕਿ ਕੋਈ ਵੀ ਧਰਮ ਵੱਡਾ ਜਾਂ ਛੋਟਾ ਨਹੀਂ। ਆਪਸ ਵਿਚ ਇਕਸੁਰਤਾ ਬਣਾ ਕੇ ਰੱਖਣੀ ਤੇ ਸਭਨਾਂ ਦਾ ਸਤਿਕਾਰ ਕਰਨਾ ਹਰ ਧਰਮ ਦਾ ਪਹਿਲਾ ਉਦੇਸ਼ ਹੈ। ਆਪ ਨੇ ਕਿਹਾ- ਮੈਂ ਮਹਿਸੂਸ ਕਰਦਾ ਹਾਂ ਕਿ ਸਾਨੂੰ ਅਜਿਹੇ ਹੋਰ ਮੇਲ-ਮਿਲਾਪ ਤੇ ਵਿਚਾਰ-ਗੋਸ਼ਟੀਆਂ ਜਾਰੀ ਰੱਖਣੀਆਂ ਚਾਹੀਦੀਆਂ ਹਨ ਤਾਂਕਿ ਸੰਸਾਰ ਅੰਦਰ ਚੰਗੇ ਵਿਚਾਰਾਂ ਦੀ ਇਕਸੁਰਤਾ, ਦੂਸਰਿਆਂ ਲਈ ਸਦਭਾਵਨਾ ਤੇ ਅਮਨ-ਸ਼ਾਂਤੀ ਸਥਾਪਤ ਕੀਤੇ ਜਾ ਸਕਣ। ਸਤਿਗੁਰੂ ਜੀ ਨੇ ਅਜੋਕੀ ਦੁਨੀਆਂ ਅੰਦਰ ਚੱਲ ਰਹੀਆਂ ਲੜਾਈਆਂ ਤੇ ਸ਼ਾਸਕਾਂ ਦੀ ਵਿਰੋਧੀ ਕਸ਼ਮਕਸ਼ ਦਾ ਜ਼ਿਕਰ ਕੀਤਾ ਜਿਵੇਂ ਕਿ ਅੱਜਕਲ ਯੂਕਰੇਨ, ਸੁਡਾਨ, ਇਥੋਪੀਆ, ਅਤੇ ਮਿਯਾਂਮਾਰ (ਬਰ੍ਹਮਾ) ਦੇਸ਼ਾਂ ਅੰਦਰ ਲੱਖਾਂ ਲੋਕਾਂ ਉੱਪਰ ਜ਼ੁਲਮ ਤੇ ਕਹਿਰ ਢਾਏ ਜਾ ਰਹੇ ਹਨ। ਆਪਜੀ ਨੇ ਇਨ੍ਹਾਂ ਲੜਾਈਆਂ ਦੀ ਨਿਰਰਥਕਤਾ ਤੇ ਵਿਨਾਸ਼ਕਾਰੀ ਨਤੀਜਿਆਂ ਬਾਰੇ ਸਭਨਾਂ ਨੂੰ ਸਵੈ-ਪੜਚੋਲ ਕਰਨ ਦੀ ਅਪੀਲ ਕੀਤੀ। ਆਪ ਜੀ ਨੇ ਕਿਹਾ ਕਿ ਸਾਨੂੰ ਪ੍ਰਸ਼ਨ ਉਠਾਉਣੇ ਚਾਹੀਦੇ ਹਨ ਕਿ ਇਹ ਜੰਗ-ਯੁੱਧ ਕਿਉਂ ਤੇ ਕਿਸ ਮੰਤਵ ਦੀ ਪੂਰਤੀ ਵਾਸਤੇ ਕੀਤੇ ਜਾ ਰਹੇ ਹਨ? (ਮਰਨ ਉਪਰੰਤ) ਅਸੀਂ ਇਸ ਸੰਸਾਰ ਤੋਂ ਕੀ ਲੈ ਕੇ ਜਾਵਾਂਗੇ? ਸਾਡੇ ਨਾਲ ਤਾਂ ਸਾਡੇ ਸਰੀਰ ਨੇ ਵੀ ਨਹੀਂ ਜਾਣਾ। (ਸਾਡਾ ਸਰੀਰ ਵੀ ਮਿੱਟੀ ਦੀ ਢੇਰੀ ਹੋ ਕੇ ਏਥੇ ਹੀ ਰਹਿ ਜਾਣਾ ਹੈ)। ਅਜੋਕੇ ਸੰਸਾਰ ਦੇ ਮਨੁੱਖਾਂ ਅੰਦਰੋਂ ਨੈਤਿਕਤਾ ਤੇ ਰੂਹਾਨੀਅਤ ਦੀ ਦੌਲਤ ਮੁੱਕਦੀ ਜਾ ਰਹੀ ਹੈ। ਧਰਮ ਤੇ ਧਾਰਮਿਕ ਵਿਅਕਤੀਆਂ ਨੂੰ ਜੰਗਾਂ-ਯੁੱਧਾਂ ਤੋਂ ਪੀੜਤ ਲੱਖਾਂ ਲੋਕਾਂ ਲਈ ਹਮਦਰਦੀ ਤੇ ਸੇਵਾ-ਸਹਾਇਤਾ ਵਾਸਤੇ ਪਹਿਲ-ਕਦਮੀ ਕਰਨ ਦੇ ਨਾਲ ਨਾਲ ਸੰਸਾਰ ਅੰਦਰ ਅਮਨ-ਸ਼ਾਂਤੀ ਸਥਾਪਤ ਕਰਨ ਵਾਸਤੇ ਵੀ ਸਾਰਥਕ ਕਦਮ ਚੁੱਕਣੇ ਚਾਹੀਦੇ ਹਨ। ਧਰਮ ਨਿਭਾਉਣ ਦੀ ਆਰੰਭਤਾ ਅਹੰਕਾਰ ਤਿਆਗਣ ਨਾਲ ਹੁੰਦੀ ਹੈ। ਨਿਰਮਾਣਤਾ ਵੀ ਧਾਰਮਿਕ ਹੋਣ ਲਈ ਨਿਹਾਇਤ ਜ਼ਰੂਰੀ ਹੈ (ਕਿਉਂਕਿ ਸਵੈ-ਕੇਂਦਰਿਤ, ਹੰਕਾਰੀ ਤੇ ਲਾਲਚੀ ਕਿਸਮ ਦੇ ਆਦਮੀ ਹੀ ਆਮ ਲੋਕਾਂ ਉੱਪਰ ਜੰਗ-ਯੁੱਧ, ਲੜਾਈਆਂ ਅਤੇ ਮੁਸੀਬਤਾਂ ਥੋਪਦੇ ਹਨ)।

ਇਸ ਉਪਰੰਤ, ਸ੍ਰੀ ਹਜ਼ੂਰ ਨੇ ਇਹ ਸ਼ਬਦ ਪੰਜਾਬੀ ਭਾਸ਼ਾ ਵਿਚ ਉਸ ਵਿਅਕਤੀ ਨੂੰ ਸੰਬੋਧਿਤ ਕੀਤੇ ਜਿਸਨੇ ਆਪਣਾ ਭਾਸ਼ਣ ਵੀ ਪੰਜਾਬੀ ਭਾਸ਼ਾ ਵਿਚ ਹੀ ਬੋਲ ਕੇ ਦਿੱਤਾ ਸੀ: "ਸਤਿਨਾਮ ਸਿੰਘ ਜੀ, ਤੁਸਾਂ ਕਿਹਾ ਸੀ ਕਿ ਤੁਸੀਂ ਏਥੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਦੇਸ਼ ਲੈ ਕੇ ਜਾ ਰਹੇ ਹੋ। ਮੇਰਾ ਮੰਨਣਾ ਹੈ ਕਿ ਜੇ ਸਾਨੂੰ ਗੁਰੂ ਨਾਨਕ ਦੇਵ ਜੀ ਦੀ ਚਰਨ-ਧੂੜ ਵੀ ਪ੍ਰਾਪਤ ਹੋ ਜਾਏ ਤਾਂ ਸਾਡਾ ਜੀਵਨ ਸਫ਼ਲਾ ਹੋ ਜਾਵੇ।"

ਅਖ਼ੀਰ ਵਿਚ, ਸ੍ਰੀ ਸਤਿਗੁਰੂ ਜੀ ਨੇ ਆਸਟ੍ਰੇਲੀਆ ਦੇਸ਼ ਦੀ ਸਿਫ਼ਤ ਕੀਤੀ ਜਿਥੇ ਪਿਛਲੇ ਪੰਜ ਦਹਾਕਿਆਂ ਤੋਂ ਏਥੋਂ ਦੇ ਵਸਨੀਕਾਂ ਨੂੰ ਆਪਣੀ ਮਰਜ਼ੀ ਦੇ ਧਰਮ ਤੇ ਵਿਸ਼ਵਾਸ ਅਪਨਾਉਣ ਦੀ ਪੂਰਨ ਆਜ਼ਾਦੀ ਪ੍ਰਦਾਨ ਕੀਤੀ ਗਈ ਹੈ ਅਤੇ ਜਿੱਥੇ ਦੂਸਰੇ ਦੇਸ਼ਾਂ ਤੇ ਦੂਸਰੀਆਂ ਨਸਲਾਂ ਦੇ ਲੋਕਾਂ ਨੂੰ ਇਸ ਦੇਸ਼ ਵਿਚ ਆ ਕੇ ਰਹਿਣ ਤੇ ਵੱਸਣ ਦੀ ਅਤੇ ਜੀਵਨ ਦੀਆਂ ਖ਼ੁਸ਼ੀਆਂ ਮਾਨਣ ਦੀ ਪੂਰੀ ਖੁੱਲ੍ਹ ਦਿੱਤੀ ਗਈ ਹੈ। ਆਪਜੀ ਨੇ ਇਕ ਵਾਰੀ ਫਿਰ, ਇਸ ਕਨਵੈਨਸ਼ਨ ਵਿਚ ਆਪਣਾ ਯੋਗਦਾਨ ਦੇਣ ਵਾਲੇ ਵਿਅਕਤੀਆਂ ਤੇ ਸਹਿਯੋਗੀ ਸਾਧੂ ਤੇ ਸੱਜਣ ਪੁਰਸ਼ਾਂ ਦਾ ਤਹਿ-ਦਿਲੋਂ ਧੰਨਵਾਦ ਕੀਤਾ।

## ਅਸਟ੍ਰੇਲੀਆ:ਅਧਿਆਤਮ ਅਤੇ ਕੁਦਰਤ ਦੀ...(ਸਫਾ 8 ਦੀ ਬਾਕੀ)

ਸਤਿਗੁਰੂ ਜੀ ਦੇ ਮੈਲਬੌਰਨ ਪਹੁੰਚਣ ਤੋਂ ਪਹਿਲਾਂ ਪਹਿਲਾਂ ਨਾ ਕੇਵਲ ਗੁਰਦੁਵਾਰਾ ਸਥਾਨ ਦਾ ਕਾਰਜ ਸੰਪੂਰਨ ਹੋ ਚੁਕਾ ਸੀ ਬਲਕਿ ਏਥੇ ਹੋਣ ਵਾਲੇ ਹਰ ਈਵੈਂਟ ਅਤੇ ਹੋਰ ਕਾਰਜ-ਕ੍ਰਮ ਨੂੰ ਤਰਤੀਬ ਦਿਤੀ ਜਾ ਚੁਕੀ ਸੀ। ਹੈਰਾਨੀ ਤਾਂ ਉਦੋਂ ਹੋਰ ਜਿਆਦਾ ਹੋਈ ਜਦੋਂ ਜਗਜੀਤ ਮੰਦਰ ਵਿਚ ਇਕ ਵੱਡਾ ਸਮਾਗਮ 'ਵੈਸਾਖੀ' ਅਤੇ ਦੂਸਰਾ ਅੰਤਰਰਾਸ਼ਟਰੀ ਪੱਧਰ ਦਾ ਸਮਾਗਮ 'ਵਿਸ਼ਵ ਧਰਮ ਸੰਮੇਲਣ' ਬੜੇ ਮਹਿੰਗੇ ਹਾਲ ਬੰਜਲ ਪਲੇਸ, ਨਾਰੇ ਵਾਰਾਨ ਵਿਚ ਇਤਿਹਾਸਕ ਪੈੜਾਂ ਛਡਦਾ ਬਾਖੂਬੀ ਸਿਰੇ ਚੜ੍ਹਦਾ ਵੇਖਿਆ।

ਅੰਤਕਾ: ਅਸਟ੍ਰੇਲੀਆ ਦਾ ਇਹ ਭ੍ਰਮਣ ਬੜਾ ਖੁਸ਼ਗਵਾਰ ਹੋ ਨਿਬੜਿਆ ਸੀ। ਮੈਗਜੀਨ-ਪ੍ਰਕਾਸ਼ਨਾ ਦਾ ਕੰਮ ਥੋੜਾ ਅਗੇ ਪਾਉਣ ਦੀ ਸੋਚ ਰਿਹਾ ਸਾਂ ਕਿ ਕੁਝ ਇਕ ਸੱਜਣਾ ਮਿਤਰਾਂ ਨੇ ਸੁਝਾਅ ਦਿਤਾ ਕਿ ਐਤਕੀ 'ਅਸਟ੍ਰੇਲੀਆ ਅੰਕ' ਪ੍ਰਕਾਸ਼ਤ ਹੋਣਾ ਚਾਹੀਦਾ ਹੈ।

ਦੂਸਰੇ ਬੰਨੇ ਅਸਟ੍ਰੇਲੀਆ ਦੀ ਨਾਮਧਾਰੀ ਸਿੱਖ ਸੁਸਾਇਟੀ ਦੇ ਐਗਜੀਕਿਊਟਿਵ ਮੈਂਬਰ ਸ੍ਰ. ਅਮਰਜੀਤ ਭੁਰਜੀ ਪਾਸੋਂ ਸੰਦੇਸ਼ ਮਿਲਿਆ ਕਿ ਅਸਟ੍ਰੇਲੀਆ ਅੰਕ ਜਰੂਰ ਪ੍ਰਕਾਸ਼ਤ ਕਰੋ। ਸੋ ਇਸ ਅੰਕ ਦੀ ਤਿਆਰੀ ਅਰੰਭ ਦਿਤੀ। ਇਸ ਅੰਕ ਦੀ ਤਿਆਰੀ ਵਾਸਤੇ ਕਈ ਇਕ ਸੱਜਣਾ ਦਾ ਸਹਿਯੋਗ ਪ੍ਰਾਪਤ ਹੋਇਆ ਹੈ। ਜਿਨ੍ਹਾਂ ਦਾ ਅਤਿ ਧੰਨਵਾਦੀ ਹਾਂ। ਕਨੇਡਾ ਤੋਂ ਮੇਰੇ ਸਾਹਿਤਕ ਮਿੱਤਰ ਅਜੀਤ ਸਿੰਘ ਲਾਇਲ ਹੁਰਾਂ ਨੇ ਇਸ ਅੰਕ ਦੀ ਪ੍ਰਕਾਸ਼ਨਾ ਲਈ ਨਾ ਕੇਵਲ ਉਤਸਾਹਿਤ ਕੀਤਾ ਬਲਕਿ ਕਈ ਇਕ ਸੁਝਾਅ ਦੇਕੇ ਮੇਰੀਆਂ ਗਲਤੀਆਂ ਨੂੰ ਦਰੁਸਤ ਵੀ ਕੀਤਾ। ਸੇਵਕ ਹਰਪਾਲ ਸਿੰਘ ਜੀ ਨੇ ਵਿਸਥਾਰ ਪੂਰਵਕ ਆਪਣੇ ਸਿੱਖਾਂ ਸੇਵਕਾਂ ਸਹਿਤ ਸਤਿਗੁਰੂ ਜੀ ਦੇ ਅਸਟ੍ਰੇਲੀਆ-ਭ੍ਰਮਣ ਦੀ ਰਿਪਰੋਟ ਲਿਖ ਕੇ ਭੇਜ ਦਿਤੀ। ਜੋ ਕਿ ਭਵਿਖ ਵਿਚ ਇਕ ਦਸਤਾਵੇਜ ਸਾਬਤ ਹੋਵੇਗੀ। ਨਾਲ ਹੀ ਜਰੂਰੀ ਸੁਝਾਵਾਂ ਦੇ ਨਾਲ-ਨਾਲ ਫੋਟੋਆਂ ਦਾ ਪ੍ਰਬੰਧ ਵੀ ਕਰਵਾਇਆ। ਫਰੀਦਾਬਾਦ ਨਿਵਾਸੀ ਮੇਰੇ ਵਿਦਵਾਨ ਮਿੱਤਰ ਮਹਿੰਦਰ ਸਿੰਘ ਕੂਕਾ ਜੀ ਨੇ ਅਤੀ ਕਠਿਨ ਕਾਰਜ ਕੀਤਾ ਜੋ ਅੰਗਰੇਜ਼ੀ ਵਿਚ ਰਿਕਾਰਡਿਡ ਸਾਰੇ ਭਾਸ਼ਣਾ ਨੂੰ ਸੰਖੇਪ ਕਰਕੇ ਨਾ ਕੇਵਲ ਅੰਗਰੇਜ਼ੀ ਵਿਚ ਕਾਗਜ 'ਤੇ ਉਤਾਰਿਆ ਬਲਕਿ ਉਨ੍ਹਾਂ ਦਾ ਸਾਰਾਂਸ਼ ਪੰਜਾਬੀ ਵਿਚ ਵੀ ਲਿਖ ਕੇ ਦਿਤਾ। ਇਸ ਤੋਂ ਇਲਾਵਾ ਮੇਰੀ ਵੱਡੀ ਬੇਟੀ ਜਿਓਤਸਨਾ ਕੌਰ ਵੀ ਸਹਾਈ ਰਹੇ ਹਨ।

# ਪ੍ਰਤਿਕ੍ਰਿਆ

## ਸਰਬ ਧਰਮ ਸਮੇਲਣ




**CHARANJEET SINGH**
(M.A.Eco, CAIIB)
Senior Recruitments &
Development Associate
Kotak Group, KLI.
( Ex Dy Secretary RBI,
Ex Manager SBI )
Mob.: 09891075701


On the occasion of the grand convention in Australia on 'The World Peace, which has recently been organised by Satguru Uday Singh Ji, various dignitaries, who couldn't join personally, may have sent their greetings and wishes. One among those, which has come to my notice, is from Prof Manjit Singh Ji.

Prof Manjit Singh ji has expressed his 'Best Wishes' on this prestigious occasion very beautifully !! He has depicted a true picture and role of Namdhari Panth. His sharing in a few words gives an impression like a preface of a book.

Namdhari Panth, through our devotee Satguru Sr Udhay Singh ji, ( Head of Namdhari Panth ) is contributing a lot to bring peace and harmony in the world.

Satguru ji is preaching the real path of merging with God. He is preaching that this is possible through naam simran/dhyaan, simple and ethical living, and helping attitude (means seva). I was listening to an audio book on the history of Bias gurus who have followers throughout the world. Each Guru of Radha Soami, Dera Beas, also visited many big and small countries of the world to teach and preach the real path of merging with God through meditation, which is possible only in human life. All these gurus follow Guru Granth Sahib to teach and preach. It is a proud moment that you all are in Australia for the same cause !! My sincere prayers and best wishes to all.

## ਅਪ੍ਰੈਲ ਵਿਸ਼ੇਸ਼ ਅੰਕ




The April issue of Vartman Hindustan is always awaited as this is a month of remembering some of the great personalities in Kuka (Namdhari ) samaaj. They are well known for their amazing contribution in the literary world in Punjabi language as Editors, Writers and Publishers. This year also I noticed the photos of Guru Mata Smt Chand Kaur Ji, Sant Mangal Singh Ji Lyallpuri, my grandfather, Doctor Amar Bharti Ji, younger brother of Lyallpuri ji, S.S.Mandhir ji, my father and Gurmeet Kaur Ji, my Chachi ji on the front page. Heartiest applauds to Sarve Shakti Man ji, my Chacha ji, the youngest son of Sant Lyallpuri ji, for consistently nourishing their 'Virasat', currently known as 'Vartman Hindustan', originally known as 'Nawan Hindustan' first daily Punjabi news paper in free India. He is being assisted by his daughter Jyotsna Kaur ji. I am a proud member of this family. The family has traces of its history with well known poet Sri Dhaniram Chatrak ji, as our great, grand fathers and forefathers.

**ABOUT THE KUKA MOVEMENT :** The Kuka Movement marked the first major reaction of the people in the Punjab to the new political order initiated by the British after 1849. The Namdhari Movement, of which the Kuka Movement was the most important phase, aimed at overthrowing British rule. Kuka samaj is currently headed by Satguru Uday Singh Ji, Dera Bhaini Sahb, Punjab.

## ਮੈਲਬੌਰਨ ਵਿਖੇ ਸਰਬ ਧਰਮ ਸੰਮੇਲਣ ਦਾ ਪ੍ਰਤੀਕਰਮ

# ਬੀ.ਏ.ਪੀ.ਐਸ. ਸਵਾਮੀ ਨਰਾਇਣ ਸੰਸਥਾ ਨੇ ਆਪਣੇ ਮੰਦਰ ਵਿਖੇ ਨਾਮਧਾਰੀ ਸਿੱਖਾਂ ਦਾ ਡੈਲੀਗੇਸ਼ਨ ਸੱਦਿਆ



**ਮੈਲਬੌਰਨ** : ਨਾਮਧਾਰੀ ਸਿੱਖ ਸੰਗਤ ਅਸਟ੍ਰੇਲੀਆ ਵਲੋਂ ਮੈਲਬੌਰਨ ਵਿਚ 23 ਅਪ੍ਰੈਲ ਨੂੰ ਸਦਭਾਵਣਾ ਅਤੇ ਸਾਂਝ ਵਧਾਉਣ ਦੇ ਪੱਖ ਤੋਂ ਕੀਤੇ ਗਏ ਵਿਸ਼ਵ ਧਰਮ ਸਮਾਗਮ ਉਪਰੰਤ ਕੁਝ ਕੁ ਦਿਨਾਂ ਵਿਚ ਹੀ ਪ੍ਰਤੀਕ੍ਰਿਆ ਸਾਹਮਣੇ ਆਈ ਜੋ ਮੈਲਬੌਰਨ ਵਿਖੇ ਕਾਰਜਰਤ BAPS ਸਵਾਮੀ ਨਰਾਇਣ ਸੰਸਥਾ ਨੇ ਆਪਣੇ ਮੰਦਰ ਸਥਾਨ ਵਿਚ ਅਯੋਜਿਤ ਵਿਸ਼ੇਸ਼ ਫੰਕਸ਼ਨ ਵਿਚ ਨਾਮਧਾਰੀ ਸਿੱਖਾਂ ਨੂੰ ਆਪਣਾ ਇਕ ਡੈਲੀਗੇਸ਼ਨ ਲੈਕੇ ਆਉਣ ਦਾ ਸੱਦਾ ਦਿਤਾ। ਨਾਮਧਾਰੀ ਸਿੱਖ ਨੁਮਾਇੰਦਿਆਂ ਨੂੰ ਏਥੇ ਪਹੁੰਚ BAPS ਅਸਟ੍ਰੇਲੀਆ ਅਤੇ ਨਿਊਜੀਲੈਂਡ ਦੇ ਹੈਡ ਪੂਜਨੀਕ ਸਵਾਮੀ ਪਰਮ ਚਿੰਤਨ ਮਹਾਰਾਜ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਅਤੇ ਉਹਨਾ ਦੇ ਪ੍ਰਵਚਨ ਵੀ ਸਰਵਣ ਕੀਤੇ।

ਇਹ ਨਿਮੰਤਰਣ ਸ੍ਰ. ਹਰਵਿੰਦਰ ਸਿੰਘ ਸਿਆਨ ਰਾਹੀਂ ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ ਨੂੰ ਪ੍ਰਾਪਤ ਹੋਇਆ ਸੀ। ਸ੍ਰ. ਹਰਵਿੰਦਰ ਸਿੰਘ ਸਿਆਨ ਯੂ.ਕੇ ਤੋਂ ਉਚੇਚੇ ਆਪਣੇ ਪੂਜਯ ਸਤਿਗੁਰੂ ਉਦੇ ਸਿੰਘ ਜੀ ਦੇ ਦਰਸ਼ਨ ਕਰਨ ਅਤੇ ਮੈਲਬੌਰਨ ਵਿਚ ਕੀਤੇ ਜਾ ਰਹੇ ਵਿਸ਼ਵ ਧਰਮ ਸੰਮੇਲਨ ਵਿਚ ਸ਼ਾਮਲ ਹੋਣ ਵਾਸਤੇ ਏਥੇ ਪੁੱਜੇ ਹੋਏ ਸਨ। ਸਿਆਨ ਜੀ ਨਾਲ ਨਾਮਧਾਰੀ ਸਿੱਖਾਂ ਦੇ ਡੈਲੀਗੇਸ਼ਨ ਵਿਚ ਸਾਮਲ ਕੁਝ ਇਕ ਵਿਅਕਤੀ ਵਿਸ਼ੇਸ਼ ਨੇ ਇਸ ਅਵਸਰ 'ਤੇ ਆਪਸੀ ਮਾਣ-ਸਨਮਾਣ ਦਾ ਅਦਾਨ-ਪ੍ਰਦਾਨ ਕੀਤਾ। ਸ੍ਰ. ਗੁਰਪ੍ਰੀਤ ਸਿੰਘ ਚੰਨ ਜੀ ਅਤੇ ਸ੍ਰ. ਸੁਖਜਿੰਦਰ ਸਿੰਘ ਜੀ ਨੇ ਸਤਿਗੁਰੂ ਜੀ ਵਲੋਂ ਉੱਨ ਦੀ ਮਾਲਾ ਪਹਿਨਾਈ। ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ ਵਲੋਂ ਕੁਝ ਸਨਮਾਨ ਸਮਗਰੀ ਵੀ ਭੇਟ ਕੀਤੀ। ਸ੍ਰ. ਹਰਵਿੰਦਰ ਸਿੰਘ ਸਿਆਨ, ਸ੍ਰ. ਅਮਰਜੀਤ ਸਿੰਘ ਭੁਰਜੀ, ਸ੍ਰ. ਗੁਰਪ੍ਰੀਤ ਸਿੰਘ ਚੰਨ ਜੀ ਅਤੇ ਸ੍ਰ. ਸੁਖਜਿੰਦਰ ਸਿੰਘ ਸਟੇਜ ਤੋਂ ਸੰਬੋਧਨ ਵੀ ਹੋਏ।

ਟਰਸਟ ਦੇ ਮੁਖ ਮੈਂਬਰਾਂ ਨੇ ਆਪਸੀ ਸਾਂਝ ਨੂੰ ਬਰਕਰਾਰ ਰੱਖਣ ਬਾਰੇ ਵਿਚਾਰ ਸਾਂਝੇ ਕੀਤੇ। ਇਕ ਵੱਖਰੀ ਰੱਖੀ ਗਈ ਕਾਰਜ ਸ਼ਾਲਾ ਵਿਚ ਜਿਥੇ ਜਲਪਾਣ ਕਰਾਕੇ ਆਓ-ਭਗਤ ਕੀਤੀ ਗਈ ਉਥੇ ਸ੍ਰ. ਅਮਰਜੀਤ ਸਿੰਘ ਭੁਰਜੀ ਦੀ ਬੇਟੀ ਅੰਮ੍ਰਿਤ ਕੌਰ ਅਤੇ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਤੋਂ ਨਾਮਧਾਰੀ ਵਿਦਿਅਕ ਜਥਾ ਦੇ ਮੈਂਬਰ ਸੁਖਵਿੰਦਰ ਸਿੰਘ ਲਾਇਲ ਨੇ ਵੀ ਆਪਣੀ ਆਪਣੀ ਗੱਲ ਰਖੀ। ਏਸ ਮੌਕੇ BAPS ਪ੍ਰਬੰਧਕਾਂ ਵਲੋਂ ਪ੍ਰਮੁੱਖ ਸਵਾਮੀ ਜੀ ਮਹਾਰਾਜ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਲਣੀ ਦਰਸਾਉਂਦੀ ਇਕ ਵੀਡੀਓ ਫਿਲਮ ਵੀ ਦਿਖਾਈ ਗਈ। ਸੰਸਥਾ ਦੇ ਕੁਝ ਵਿਅਕਤੀ ਵਿਸ਼ੇਸ਼ ਨੂੰ ਇਸ ਪੱਤਰਕਾਰ ਨੇ ਸੁਵਾਗਤੀ ਗੇਟ 'ਤੇ ਨਾਮਧਾਰੀ ਸਮਾਜ ਦੀ ਸੰਖੇਪ ਜਿਹੀ ਜਾਣਕਾਰੀ ਦਿਤੀ। ਉਨ੍ਹਾਂ ਵਾਸਤੇ ਇਹ ਗੱਲ ਨਵੀਂ ਸੀ ਕਿ ਕੁਝ ਸਿੱਖ ਵੀ (ਨਾਮਧਾਰੀ ਸਿੱਖ) ਸਨਾਤਨੀ ਪਰੰਪਰਾ ਅਨੁਸਾਰ ਹਵਨ-ਯਗ ਕਰਦੇ ਹਨ।

ਵਰਨਣਯੋਗ ਹੈ ਕਿ BAPS ਸਵਾਮੀ ਨਰਾਇਣ ਸੰਸਥਾ ਦੀ ਸਥਾਪਨਾ 1907 ਵਿਚ ਹੋਈ ਸੀ। ਇਸ ਦੇ ਵਿਸਤਾਰ ਨੂੰ ਵੇਖਦਿਆਂ ਵਿਸ਼ਵ ਪਧਰ ਦੀ ਇਸ ਸੰਸਥਾ ਨੂੰ U.N.O. ਤੋਂ ਮਾਣਤਾ ਪ੍ਰਾਪਤ ਹੋ ਚੁਕੀ ਹੈ। ਇਹ ਸੰਸਥਾ ਦਿੱਲੀ ਵਿਖੇ ਸਵਾਮੀ ਨਰਾਇਣ 'ਅਖਸਰਧਾਮ' ਮੰਦਰ ਤੋਂ ਇਲਾਵਾ ਕਈ ਹੋਰ ਦੇਸ਼ਾਂ ਵਿਚ ਵੀ ਮੰਦਰ ਨਿਰਮਾਣ ਕਰ ਚੁਕੀ ਹੈ। ਅੰਤਰਰਾਸ਼ਟਰੀ ਪੱਧਰ 'ਤੇ ਲੋਕ-ਭਲਾਈ ਕੰਮਾ ਵਾਸਤੇ ਵੱਡਾ ਰੋਲ ਨਿਭਾਉਂਦੀ ਹੈ। ਇਸ ਸੰਸਥਾ ਨਾਲ ਨਾਮਧਾਰੀ ਸਮਾਜ ਦੀ ਸਾਂਝ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਤੋਂ ਚਲੀ ਆ ਰਹੀ ਹੈ। ਹੁਣੇ ਹੁਣੇ ਮੈਲਬੌਰਨ ਦੇ ਬੰਜਲ ਪਲੇਸ ਨਾਮੀ ਐਡੀਟੋਰਿਅਮ ਵਿਚ ਹੋਏ ਵਿਸ਼ਵ ਧਰਮ ਸੰਮੇਲਣ ਵਿਚ ਪੂਜਯ ਬ੍ਰਹਮ ਸਮਰਾਨੰਦਸ ਸਵਾਮੀ ਜੀ ਦੀ ਸ਼ਮੂਲੀਅਤ ਅਤੇ ਅੱਜ ਮੈਲਬੌਰਨ ਦੇ ਇਸ ਮੰਦਰ ਵਿਚ ਨਾਮਧਾਰੀ ਸਿੱਖਾਂ ਦਾ ਡੈਲੀਗੇਸ਼ਨ ਸੱਦ ਕੇ ਉਸ ਚਲੀ ਆ ਰਹੀ ਸਾਂਝ ਵਲ ਵਧਦਾ ਇਕ ਹੋਰ ਕਦਮ ਹੈ।

– ਸਰਬ ਸ਼ਕਤੀਮਾਨ





# NAMDHARI SIKH SOCIETY CELEBRATES VAISAKHI

## Melbourne, April 22, 2023



The Namdhari Sikh Society of Australia, today, celebrated the sacred and historical event of Vaisakhi (the day of founding the KHALSA by Guru Gobind Singh Ji in A.D. 1699, and that of the SANT KHALSA by Satguru Ram Singh Ji in A.D. 1857) in the holy presence of their present spiritual leader, Sri Satguru Uday Singh Ji, during the fourth tour of His Holiness to Australia. The event was attended by the Namdhari Sikhs settled in Perth, Brisbane, Sydney, and other cities of Australia, as well as, by over 200 Namdhari Sikhs from England, Canada, America, India and other countries. This event was attended and addressed by some important MPs, Minsters and dignitaries of the Australian government, the Indian Consul General in Melbourne, and representatives of some other Indian communities settled in Australia. The venue was the spacious, well-designed and majestic 'Jagjit Mandir' built by the Society in the sacred memory of Satguru Jagjit Singh Ji. Naam Simran, the traditional meditation for an hour, by the entire congregation in the presence of Satguru Ji, opened this event.



-ਲੇਖਕ-
MOHINDER SINGH KUKA

Gurbani Shabad Kirtan in the sacred presence of Satguru Uday Singh Ji: A highly mesmerizing and soul-appealing Shabad Kirtan by the Namdhari musicians led by Shri Balwant Singh and G.S. Surdhar (both on Dilruba), Kirpal Singh Panesar (on Taar Shehnai), Harpreet Singh Sonu (on Tabla), Raagi Gurlal Singh, Satnam Singh and, lastly, Balwant Singh- the flute player, was the major attraction of this event. The Gurbani Hymn (composed in verse by Guru Arjan Dev Ji) and sung in Raag Bhim Plassi, Ek Taal by the Namdhari artists was this:

Koi Bolaie Ram Ram Koi Khudaiy, Koi Sevaie Gusaian Koi Allaiy. **(ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆਂ ਕੋਈ ਅਲਾਇ ॥)**

After the Kirtan, traditional Prayer was said and the guest speakers were called one by one to address the audience from the podium.

The names, designations and summaries of the speeches of the specially invited guests are given Sparately. Satguru jI Honoured the speakers by giving a 'Robe of Honour' to each one of them.



## ਵੈਸਾਖੀ ਅੰਮ੍ਰਿਤਧਾਰੀ ਸਿੱਖਾਂ ਦਾ ਸਿਰਜਨਾ-ਦਿਵਸ ਤੇ ਨਵੇਂ ਵਰ੍ਹੇ ਦਾ ਅਰੰਭ

**ANOOP SINGH**
**NATIONAL TREASURER OF**
**NAMDHARI SINGH SOCITY AUSTRAILIA**

# ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਵੈਸਾਖੀ ਮੇਲਾ

**ਮੈਲਬੋਰਨ, 22 ਅਪ੍ਰੈਲ 2023, ਛਨਿੱਚਰਵਾਰ:** ਅੱਜ ਏਥੇ ਨਾਮਧਾਰੀ ਸਿੱਖ ਸੁਸਾਇਟੀ, ਮੈਲਬੋਰਨ ਵੱਲੋਂ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ ਯਾਦਗਾਰੀ ਵੈਸਾਖੀ ਮੇਲਾ ਸਥਾਨਕ 'ਜਗਜੀਤ ਮੰਦਰ' ਵਿਖੇ ਮਨਾਇਆ ਗਿਆ। ਇਸ ਮੇਲੇ ਵਿਚ ਪਰਥ, ਸਿਡਨੀ, ਬਰਿਸਬੇਨ ਆਦਿ ਸ਼ਹਿਰਾਂ ਤੋਂ ਵੱਡੀ ਗਿਣਤੀ ਵਿਚ ਨਾਮਧਾਰੀ ਸੰਗਤਾਂ ਨੇ ਹਾਜ਼ਰੀ ਭਰੀ। ਇੰਗਲੈਂਡ, ਕਨੇਡਾ, ਅਮਰੀਕਾ ਅਤੇ ਭਾਰਤ ਤੋਂ ਆਏ ਲੱਗਪਗ ਦੋ ਸੌ ਨਾਮਧਾਰੀ ਸਿੱਖਾਂ ਦੀ ਸ਼ਿਰਕਤ ਨਾਲ ਇਸ ਮੇਲੇ ਦੀ ਰੌਣਕ ਖ਼ੂਬ ਵਧ ਗਈ। ਇਤਿਹਾਸਕ ਪੱਖੋਂ ਵੈਸਾਖੀ ਦੀ ਵੱਡੀ ਮਹਾਨਤਾ ਹੈ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਦੀ ਵੈਸਾਖੀ ਨੂੰ 'ਖ਼ਾਲਸਾ' ਸਿਰਜਿਆ ਸੀ ਅਤੇ ਸੰਨ 1857 ਦੀ ਵੈਸਾਖੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਨੂੰ ਪੁਨਰ-ਸੁਰਜੀਤ ਕਰਨ ਵਾਸਤੇ 'ਸੰਤ ਖ਼ਾਲਸਾ' ਸਾਜਿਆ ਸੀ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਪਿੱਛੋਂ ਸਿੱਖਾਂ ਦੇ ਆਚਰਣ ਤੇ ਰਹਿਤ-ਬਹਿਤ 'ਚ ਬਹੁਤ ਭਾਰੀ ਗਿਰਾਵਟ ਆ ਗਈ ਸੀ। ਇਸ ਮੇਲੇ ਸਮੇਂ ਮੈਲਬੋਰਨ ਵਿਖੇ ਭਾਰਤ ਦੇ ਕੌਂਸਲ ਜਨਰਲ ਡਾ. ਸੁਸ਼ੀਲ ਕੁਮਾਰ, ਅਸਟ੍ਰੇਲੀਅਨ ਸਾਂਸਦ ਮਿਸ ਐਮਾ ਵੂਲਿਨ ਤੇ ਜੈਸਨ ਵੁੱਡ ਅਤੇ ਭਾਰਤੀ ਮੂਲ ਦੇ ਕੁਝ ਸਥਾਨਕ ਵਿਅਕਤੀ-ਵਿਸ਼ੇਸ਼ ਵੀ ਉਚੇਚੇ ਆਮੰਤ੍ਰਿਤ ਕੀਤੇ ਗਏ ਸਨ: ਸ੍ਰੀ ਰਜਿੰਦਰ ਢੀਂਗਰਾ, ਸ੍ਰੀ ਰਾਹੁਲ ਚੌਧਰੀ, ਸ੍ਰੀ ਸੁਰੇਸ਼ ਸ੍ਰੀਵਾਦਤਵਾ ਜੀ। ਪਹਿਲੇ ਤਿੰਨਾਂ ਤੋਂ ਇਲਾਵਾ ਦੋ ਹੋਰ ਵਿਅਕਤੀਆਂ ਨੇ ਉਪਸਥਿਤ ਸੰਗਤ ਨੂੰ ਸੰਬੋਧਨ ਵੀ ਕੀਤਾ। ਇਹਨਾ ਵਕਤਿਆਂ ਨੂੰ ਸਤਿਗੁਰੂ ਜੀ ਨੇ ਸਿਰੋਪਾ ਦੇ ਕੇ ਸਨਮਾਨਿਤ ਵੀ ਕੀਤਾ। ਵਕਤਿਆਂ ਦੇ ਭਾਸ਼ਣਾਂ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪਣਾ ਸੰਦੇਸ਼/ਉਪਦੇਸ਼ ਦਿੱਤਾ ਜਿਸਦਾ ਵਿਵਰਣ ਅਲਹਿਦਾ ਦਿੱਤਾ ਜਾ ਰਿਹਾ ਹੈ।

ਇਸ ਮੇਲੇ ਵਿਚ ਪਧਾਰੇ ਹੇਠਾਂ ਲਿਖੇ ਸੱਜਣਾਂ ਨੂੰ ਨਾਮਧਾਰੀ ਸਿੱਖ ਸੁਸਾਇਟੀ, ਅਸਟ੍ਰੇਲੀਆ ਦੇ ਪ੍ਰਧਾਨ ਸੂਬਾ ਸਤਿਨਾਮ ਸਿੰਘ ਜੀ ਦੁਆਰਾ ਸਨਮਾਨ-ਚਿੰਨ੍ਹ ਪ੍ਰਦਾਨ ਕੀਤੇ ਗਏ:-

1. ਸ੍ਰੀ ਚਰਨ ਸੋਢੀ (ਮੌਂਟੀ)- ਚੇਅਰਮੈਨ ਫਾਰ ਫੈਡਰਲ ਇਲੈਕਟੋਰੇਟ ਫਾਰ ਲਾ-ਟਰੌਬੇ 2. ਸ੍ਰੀ ਕਾਰਤਿਕ ਅਰੋੜਾ- ਮਿ. ਜੈਸਨ ਵੁੱਡ ਦੇ ਸਲਾਹਕਾਰ 3. ਮਿਸਟਰ ਐਂਡਰਿਯੂ ਮੈਕਨਬ-ਪੈਕਨਹੈਮ(ਐਸ.ਈ.ਸੀ) ਵਾਸਤੇ ਲਿਬਰਲ ਪਾਰਟੀ ਦੇ ਚੇਅਰਮੈਨ 4. ਸ੍ਰੀ ਨੀਰਜ ਨੰਦਾ- 'ਸਾਊਥ ਏਸ਼ੀਅਨ ਟਾਈਮਜ਼' ਮੈਲਬੋਰਨ ਦੇ ਸੰਪਾਦਕ 5. ਸ੍ਰੀ ਸਿੱਧਾਰਥ ਮਿਤਰਵਕ- 'ਵੀਰਾ ਲਾਇਰਜ਼ ਵਿਕਟੋਰੀਆ' ਨਾਂ ਦੀ ਕਾਨੂੰਨੀ ਕੰਪਨੀ ਦੇ ਹਿੱਸੇਦਾਰ। 6. ਗਗਨ ਭਮਰਾ PTV News ਚੈਨਲ ਦਾ ਪ੍ਰਤੀਨਿਧੀ।

ਇਸ ਮੇਲੇ ਦਾ ਆਰੰਭ ਪਰੰਪਰਿਕ ਨਾਮਧਾਰੀ ਮਰਿਯਾਦਾ ਅਨੁਸਾਰ 'ਨਿਤਨੇਮ' ਅਰਥਾਤ ਸਮੂਹ ਸੰਗਤ ਵੱਲੋਂ ਇਕ ਘੰਟੇ ਲਈ 'ਨਾਮ-ਸਿਮਰਨ' ਸਹਿਤ ਕੀਤਾ ਗਿਆ।

**ਗੁਰਬਾਣੀ ਸ਼ਬਦ ਕੀਰਤਨ:** ਸਰਵ-ਸ੍ਰੀ ਬਲਵੰਤ ਸਿੰਘ ਤੇ ਗੁਰਦਰਸ਼ਨ ਸਿੰਘ ਸੁਰਧਰ (ਦਿਲਰੁਬਾ), ਕਿਰਪਾਲ ਸਿੰਘ ਪਨੇਸਰ (ਤਾਰ-ਸ਼ਹਿਨਾਈ), ਹਰਪ੍ਰੀਤ ਸਿੰਘ ਸੋਨੂੰ (ਤਬਲਾ), ਬਲਵੰਤ ਸਿੰਘ ਬੱਲੂ (ਬੰਸੁਰੀ-ਵਾਦਕ), ਰਾਗੀ ਗੁਰਲਾਲ ਸਿੰਘ ਤੇ ਸਤਿਨਾਮ ਸਿੰਘ ਹੁਰਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਾਮਕਲੀ ਰਾਗ ਵਿਚ ਰਚਿਤ ਨਿਮਨ-ਲਿਖਿਤ ਸੰਪੂਰਨ ਸ਼ਬਦ ਆਪਣੇ ਵੱਲੋਂ ਰਾਗ 'ਭੀਮ ਪਲਾਸੀ'-ਇਕ ਤਾਲ 'ਚ ਬੁਲੰਦ ਆਵਾਜ਼ ਪਰ ਸੁਰੀਲੇ ਕਲਾਸੀਕਲ ਅੰਦਾਜ਼ ਵਿਚ, ਕਈ ਪ੍ਰਮਾਣਾਂ ਸਹਿਤ, ਗਾਇਨ ਕਰਕੇ ਸੰਗਤ ਨੂੰ ਸੰਮੋਹਿਤ ਕਰ ਦਿੱਤਾ:

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥
ਕੋਈ ਸੇਵੈ ਗੁਸਈਆਂ ਕੋਈ ਅਲਾਇ॥

**ਮੰਚ-ਸੰਚਾਲਕ ਵੱਲੋਂ ਜ਼ਰੂਰੀ ਜਾਣਕਾਰੀ ਅਤੇ ਵਿਸ਼ੇਸ਼-ਵਿਅਕਤੀਆਂ ਵੱਲੋਂ ਭਾਸ਼ਣ ਵਾਸਤੇ ਬੁਲਾਵਾ:** ਅਗਲੇ ਪ੍ਰੋਗਰਾਮ ਨੂੰ ਪੇਸ਼ ਕਰਨ ਵਾਸਤੇ ਉੱਚੇ-ਲੰਮੇ ਤੇ ਦਰਸ਼ਨੀ ਨੌਜਵਾਨ ਸ੍ਰੀ ਅਨੂਪ ਸਿੰਘ ਜੀ ਮੰਚ ਤੇ ਆਏ। ਇਹ ਸੱਜਣ ਪਿੱਛੋਂ ਯਮੁਨਾ ਨਗਰ ਸ਼ਹਿਰ (ਹਰਿਆਣਾ) ਤੋਂ ਅਸਟ੍ਰੇਲੀਆ ਦੇਸ਼ ਵਿਚ ਆ ਕੇ ਵੱਸ ਗਏ ਹਨ। ਇਨ੍ਹਾਂ ਨੇ ਅੰਗਰੇਜ਼ੀ 'ਚ ਹੀ ਬੋਲ ਕੇ, ਸਭ ਪ੍ਰਾਹੁਣਿਆਂ ਅਤੇ ਵਿਸ਼ੇਸ਼ ਤੌਰ ਤੇ ਆਮੰਤ੍ਰਿਤ ਕੀਤੇ ਗਏ ਵਿਅਕਤੀਆਂ ਦਾ ਹਾਰਦਿਕ ਸਵਾਗਤ

ਕੀਤਾ। ਇਨ੍ਹਾਂ ਨੇ ਦੱਸਿਆ ਕਿ 'ਵੈਸਾਖੀ' ਸੰਸਾਰ ਭਰ ਵਿੱਚ ਵੱਸੇ ਸਾਰੇ ਸਿੱਖ ਭਾਈਚਾਰੇ ਵੱਲੋਂ ਮਨਾਇਆ ਜਾਣ ਵਾਲਾ ਮਹੱਤਵਪੂਰਨ ਤਿਉਹਾਰ ਹੈ। ਵਿਸਾਖੀ ਸਿੱਖਾਂ ਵਿਚ ਨਵੇਂ ਵਰ੍ਹੇ ਦੇ ਆਰੰਭ ਵਜੋਂ ਵੀ ਮਨਾਈ ਜਾਂਦੀ ਹੈ ਅਤੇ 'ਖ਼ਾਲਸਾ ਪੰਥ'(ਅੰਮ੍ਰਿਤਧਾਰੀ ਸਿੱਖਾਂ ਦੀ ਕਮਿਊਨਿਟੀ) ਦੇ ਸਿਰਜਣਾ ਦਿਵਸ ਵਜੋਂ ਵੀ, ਕਿਉਂਕਿ ਇਸ ਨਿਵੇਕਲੇ, ਨਿਡਰ ਤੇ ਸੂਰਬੀਰ ਸਿੱਖਾਂ ਦੇ ਸਮੂਹ ਦੀ ਨੀਂਹ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਈ. ਵਿਚ ਵਿਸਾਖੀ ਵਾਲੇ ਦਿਨ ਹੀ ਰੱਖੀ ਸੀ।

ਮੰਚ ਸੰਚਾਲਕ ਨੇ ਇਹ ਵੀ ਕਿਹਾ ਕਿ ਪਿਛਲੀ ਇਕ ਸਦੀ ਤੋਂ ਸਿੱਖ ਲੋਕ ਅਸਟ੍ਰੇਲੀਆ ਦੇਸ਼ ਦਾ ਇਕ ਅਹਿਮ ਅੰਗ ਬਣ ਗਏ ਹਨ ਅਤੇ ਉਨ੍ਹਾਂ ਆਪਣੀ ਮਿਹਨਤ, ਸਮਰਪਣ-ਭਾਵਨਾ ਤੇ ਮੁੜ ਸਥਾਪਤ ਹੋਣ ਦੀ ਸ਼ਕਤੀ ਰਾਹੀਂ, ਆਪਣੇ ਇਸ ਨਵੇਂ ਦੇਸ਼ ਨੂੰ ਅਣਗਿਣਤ ਢੰਗਾਂ ਦੁਆਰਾ ਅਮੀਰ ਬਣਾਇਆ ਹੈ। ਮੈਲਬੋਰਨ ਦੀ ਨਾਮਧਾਰੀ ਸਿੱਖ ਸੁਸਾਇਟੀ, ਵਿਕਟੋਰੀਆ ਪ੍ਰਾਂਤ ਦੇ ਨਿਵਾਸੀਆਂ ਵਾਸਤੇ, ਅਤੀ ਜ਼ਰੂਰਤ ਦੇ ਸਮਿਆਂ ਦੌਰਾਨ ਇਕ ਤਾਕਤਵਰ ਸਤੰਭ ਅਤੇ ਆਸ ਦਾ ਚਾਨਣ-ਮੁਨਾਰਾ ਸਾਬਤ ਹੋਈ ਹੈ। ਮਿਸਾਲ ਵਜੋਂ, ਨਾਮਧਾਰੀ ਸਿੱਖ ਸੁਸਾਇਟੀ ਨੇ ਕੋਵਿਡ-ਮਹਾਂਮਾਰੀ ਦੌਰਾਨ ਵਿਕਟੋਰੀਆ ਪ੍ਰਾਂਤ ਦੇ ਪ੍ਰਭਾਵਿਤ ਹਜ਼ਾਰਾਂ ਪ੍ਰਾਣੀਆਂ ਨੂੰ ਮੁਫ਼ਤ ਭੋਜਨ ਮੁਹੱਈਆ ਕਰਵਾਇਆ। ਇਸ ਤੋਂ ਇਲਾਵਾ, ਨਾਮਧਾਰੀ ਵਲੰਟੀਅਰਾਂ ਨੇ ਹੜ੍ਹਾਂ ਅਤੇ ਅੱਗ ਤੋਂ ਪ੍ਰਭਾਵਤ ਲੋਕਾਂ ਦੀ ਲੁੜੀਂਦੀ ਸਹਾਇਤਾ ਕੀਤੀ ਤੇ ਉਨ੍ਹਾਂ ਨੂੰ ਮੁਫ਼ਤ ਭੋਜਨ ਵੀ ਦਿੱਤਾ।

ਮੰਚ-ਸੰਚਾਲਕ ਨੇ ਨਾਮਧਾਰੀ ਇਤਿਹਾਸ ਦੀ ਸੰਖੇਪ ਜਾਣਕਾਰੀ ਸਹਿਤ ਇਹ ਵੀ ਦੱਸਿਆ ਕਿ ਨਾਮਧਾਰੀ ਸਿੱਖ ਸੁਸਾਇਟੀ ਨੇ ਅਸਟ੍ਰੇਲੀਆ ਵਿਚ ਰਹਿੰਦਿਆਂ ਹੋਇਆਂ ਸਥਾਨਕ ਲੋਕਾਂ ਦੀ ਭਲਾਈ ਵਾਸਤੇ ਹਰ ਸੰਭਵ ਕਾਰਜ ਕੀਤੇ ਹਨ ਤੇ ਸਥਾਨਕ ਨਿਵਾਸੀਆਂ ਅਤੇ ਭਾਈਚਾਰਿਆਂ ਨਾਲ ਸੁਹਿਰਦ ਸਹਿਹੋਂਦ ਤੇ ਭਰਾਤਰੀਭਾਵ ਸਹਿਤ ਗਹਿਰੇ ਸਬੰਧ ਵੀ ਬਣਾਏ ਹਨ। ਨੌਜਵਾਨ ਮੰਚ ਸੰਚਾਲਕ ਨੇ ਕਿਹਾ- "ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਦੈਵੀ ਹਾਜ਼ਰੀ ਵਿਚ ਬੈਠੇ ਅਸੀਂ ਆਪਜੀ ਦਾ ਅਸ਼ੀਰਵਾਦ ਤੇ ਮਾਰਗ-ਦਰਸ਼ਨ ਮੰਗਦੇ ਹਾਂ ਤਾਂ ਕਿ ਅਸੀਂ ਸਹੀ ਮਾਰਗ ਤੇ ਚੱਲਦੇ ਹੋਏ ਮਾਨਵਤਾ ਦੀ ਸੇਵਾ ਕਰ ਸਕੀਏ। ਸ੍ਰੀ ਹਜ਼ੂਰ ਸੰਸਾਰ ਭਰ ਦੇ ਅਣਗਿਣਤ ਸ਼ਰਧਾਲੂਆਂ ਵਾਸਤੇ ਉਤਸਾਹ, ਸਿਆਣਪ ਤੇ ਗਿਆਨ ਦਾ ਸ੍ਰੋਤ ਹਨ। ਅਸੀਂ ਬੜੇ ਵਡਭਾਗੀ ਹਾਂ ਕਿਉਂਕਿ ਸਾਡੇ ਹਿਰਦੇ-ਸਮਰਾਟ ਸ੍ਰੀ ਸਤਿਗੁਰੂ ਜੀ ਅੱਜ ਸਾਡੇ ਵਿਚਕਾਰ ਏਥੇ ਮੌਜੂਦ ਹਨ।"



ਮੰਚ-ਸੰਚਾਲਕ ਨੇ ਇਸ ਵੈਸਾਖੀ ਸਮਾਗਮ 'ਚ ਪਧਾਰੇ ਸਰਕਾਰੀ ਅਧਿਕਾਰੀਆਂ, ਸਮਾਜ-ਸੇਵੀ ਵਿਅਕਤੀਆਂ ਤੇ ਸੰਸਦ ਦੇ ਮੈਂਬਰਾਂ ਬਾਰੇ ਵੀ ਸੰਗਤ ਨੂੰ ਜਾਣਕਾਰੀ ਦਿੱਤੀ। ਉਸਨੇ ਭਾਸ਼ਣ ਦੇਣ ਵਾਲੇ ਸਭ ਵਿਅਤੀਆਂ ਨੂੰ, ਉਨ੍ਹਾਂ ਬਾਬਤ ਲੁੜੀਂਦੀ ਜਾਣਕਾਰੀ ਸ੍ਰੋਤਿਆਂ ਨਾਲ ਸਾਂਝੀ ਕਰਦੇ ਹੋਏ, ਵਾਰੀ ਵਾਰੀ, ਕ੍ਰਮ ਅਨੁਸਾਰ, ਮੰਚ ਉੱਪਰ ਬੁਲਾਇਆ। ਇਨ੍ਹਾਂ ਵਕਤਿਆਂ ਦੇ ਭਾਸ਼ਣ ਦਾ ਸੰਖੇਪ ਵਿਵਰਣ ਵੀ ਵੱਖਰਾ-ਵੱਖਰਾ ਅੱਗੇ ਦਿੱਤਾ ਗਿਆ ਹੈ।

ਸੰਪਰਕ: 91-9599120028
ਫ਼ਰੀਦਾਬਾਦ






# ਭਾਰਤੀ ਤੇ ਅਸਟ੍ਰੇਲੀਅਨ ਬਰਾਦਰੀਆਂ ਇਕ ਦੂਜੇ ਦੇ ਸਮਾਜਿਕ ਰੀਤੀ-ਰਿਵਾਜਾਂ 'ਚ ਦਿਲਚਸਪੀ ਦਿਖਾਉਂਦੇ ਹਨ ਅਤੇ ਭਾਰਤੀ ਸਭਿਆਚਾਰ ਦੀ ਅਨੇਕਤਾ ਤੇ ਵੰਨਸੁਵੰਨਤਾ ਦਾ ਅਨੰਦ ਵੀ ਮਾਣਦੇ ਹਨ।

## DR. SUSHIL KUMAR, THE CONSULATE GENERAL OF INDIA IN MELBOURNE

Dr. Kumar began his speech by acknowledging the importance of the Vaisakhi festival and its significance in marking the formation of the KHALSA PANTH and the agricultural harvest season in the Punjab. He highlighted the remarkable contribution of the Namdhari Sikhs to India's freedom struggle and expressed fond remembrance for all those who sacrificed their lives for independence, particularly, mentioning the Kuka Revolt. He emphasized that India, as a nation, inspires the world in achieving peace, stability and prosperity, citing the philosophy of VASUDEVA KUTUMBAKAM (that 'the entire world is one family') as integral to India's civilizational ethos. The Consul General praised the multiculturalism of Melbourne and Victoria, which have the largest number of Indian diaspora in Australia. He commended the Indian community for assimilating well into Australian society while preserving India's rich cultural heritage and traditions. He expressed delight in seeing both Indian and Australian communities actively participating in and enjoying Indian cultural diversity. He highlighted the importance of people-to-people contact and the contributions of the Indian diaspora in strengthening the relationship between the two countries. He thanked the Namdhari Sikh Society for organizing this event.

## ਡਾ. ਸੁਸ਼ੀਲ ਕੁਮਾਰ- ਮੈਲਬੌਰਨ ਵਿਚ ਭਾਰਤ ਦੇ ਵਰਤਮਾਨ ਕੰਸੂਲੇਟ ਜਨਰਲ

ਇਹ ਸੱਜਣ ਪਹਿਲਾਂ ਕੁਵੈਤ ਤੇ ਕੋਲੰਬੋ ਵਿਚ ਵੀ ਭਾਰਤੀ ਦੂਤ-ਮੰਡਲਾਂ ਵਿਚ ਅਧਿਕਾਰੀ ਰਹਿ ਚੁੱਕੇ ਹਨ। ਇਨ੍ਹਾਂ ਨੇ ਐਗਰੀਕਲਚਰਲ ਰਿਸਰਚ ਇੰਸਟੀਚਿਊਟ, ਨਵੀਂ ਦਿੱਲੀ ਤੋਂ ਪੀਐਚ.ਡੀ. ਕਰ ਰੱਖੀ ਹੈ। ਸੰਨ 2009 ਵਿਚ ਆਈ.ਐਫ.ਐਸ. ਸਰਵਿਸ ਵਿਚ ਸ਼ਾਮਿਲ ਹੋਣ ਤੋਂ ਪਹਿਲਾਂ ਇਨ੍ਹਾਂ ਕੁਝ ਸਮੇਂ ਵਾਸਤੇ ਸਾਇੰਸਦਾਨ ਵਜੋਂ ਵੀ ਕੰਮ ਕੀਤਾ। ਡਾ. ਕੁਮਾਰ ਨੇ ਆਪਣੇ ਭਾਸ਼ਣ ਦੇ ਅਰੰਭ ਵਿਚ ਵਿਸਾਖੀ ਦੇ ਤਿਉਹਾਰ ਦੀ 'ਖ਼ਾਲਸਾ ਪੰਥ' ਦੀ ਸਿਰਜਣਾ ਦਿਵਸ ਵਜੋਂ ਮਹੱਤਤਾ ਤੇ ਪੰਜਾਬ ਅੰਦਰ ਕਣਕ ਦੀ ਫ਼ਸਲ ਦੀ ਆਮਦ ਵਜੋਂ ਖ਼ੁਸ਼ੀ ਦੇ ਪ੍ਰਗਟਾਅ ਦੀ ਸਾਰਥਕਤਾ ਦਾ ਜ਼ਿਕਰ ਕੀਤਾ। ਆਪ ਨੇ 'ਕੂਕਾ ਬਗ਼ਾਵਤ' ਦੇ ਸੰਧਰਭ ਵਿਚ ਨਾਮਧਾਰੀ ਸਿੱਖਾਂ ਵੱਲੋਂ ਭਾਰਤੀ ਸੁਤੰਤਰਤਾ ਸੰਗਰਾਮ ਵਿਚ ਪਾਏ ਗਏ ਵਿਸ਼ੇਸ਼ ਯੋਗਦਾਨ ਅਤੇ ਲਾਸਾਨੀ ਸ਼ਹਾਦਤਾਂ ਨੂੰ ਯਾਦ ਕੀਤਾ। ਆਪ ਨੇ ਕਿਹਾ ਕਿ ਭਾਰਤ ਦੇਸ਼ ਆਪਣੇ 'ਵਾਸੂਦੇਵਾਯ ਕੁਟੰਬੁਕਮ' ਦੀ ਦਾਰਸ਼ਨਿਕ ਸੋਚ (ਕਿ ਸਾਰਾ ਸੰਸਾਰ ਇਕ ਹੀ ਪਰਿਵਾਰ ਹੈ) ਸਦਕਾ ਸਾਰੀ ਦੁਨੀਆਂ ਨੂੰ ਅਮਨ-ਸ਼ਾਂਤੀ, ਸਥਿਰਤਾ ਤੇ ਖ਼ੁਸ਼ਹਾਲੀ ਵਾਸਤੇ ਪ੍ਰੇਰਦਾ ਆਇਆ ਹੈ ਕਿਉਂਕਿ ਇਹ ਸੋਚ ਕੇਵਲ ਭਾਰਤੀ ਸਭਿਅਤਾ ਦੀ ਹੀ ਵਿਸ਼ੇਸ਼ ਦੇਣ ਹੈ। ਆਪ ਨੇ ਮੈਲਬੋਰਨ ਸ਼ਹਿਰ ਤੇ ਵਿਕਟੋਰੀਆ ਪ੍ਰਾਂਤ (ਜਿੱਥੇ ਭਾਰਤੀ ਮੂਲ ਦੇ ਪਰਵਾਸੀ ਲੋਕ ਵੱਡੀ ਗਿਣਤੀ ਵਿਚ ਅਸਟ੍ਰੇਲੀਆ ਦੇਸ਼ ਦੇ ਵਸਨੀਕ ਬਣ ਗਏ ਹਨ) ਵਿਚ ਮੌਜੂਦ ਬਹੁ-ਸਭਿਆਚਾਰ ਦੀ ਸਿਫ਼ਤ ਕੀਤੀ। ਆਪ ਨੇ ਭਾਰਤੀ ਭਾਈਚਾਰੇ ਦੀ ਖ਼ਾਸ ਸ਼ਲਾਘਾ ਕੀਤੀ ਕਿ ਉਹ ਅਸਟ੍ਰੇਲੀਅਨ ਸਮਾਜ ਵਿਚ ਘੁਲ-ਮਿਲ ਕੇ ਰਹਿ ਰਹੇ ਹਨ ਪਰ ਨਾਲ ਹੀ ਆਪਣੇ ਭਾਰਤੀ ਵਿਰਸੇ ਤੇ ਪਰੰਪਰਾਵਾਂ ਨੂੰ ਵੀ ਕਾਇਮ ਰੱਖ ਰਹੇ ਹਨ। ਆਪ ਨੇ ਖ਼ੁਸ਼ੀ ਜ਼ਾਹਿਰ ਕੀਤੀ ਕਿ ਭਾਰਤੀ ਤੇ ਅਸਟ੍ਰੇਲੀਅਨ ਬਰਾਦਰੀਆਂ ਇਕ ਦੂਜੇ ਦੇ ਸਮਾਜਿਕ ਰੀਤੀ-ਰਿਵਾਜਾਂ 'ਚ ਦਿਲਚਸਪੀ ਦਿਖਾਉਂਦੇ ਹਨ ਅਤੇ ਭਾਰਤੀ ਸਭਿਆਚਾਰ ਦੀ ਅਨੇਕਤਾ ਤੇ ਵੰਨਸੁਵੰਨਤਾ ਦਾ ਅਨੰਦ ਵੀ ਮਾਣਦੇ ਹਨ। ਆਪ ਨੇ ਲੋਕਾਂ ਵਿਚਕਾਰ ਆਪਸੀ ਤਾਲਮੇਲ ਦੀ ਮਹੱਤਤਾ ਨੂੰ ਦਰਸਾਂਦੇ ਹੋਏ ਕਿਹਾ ਕਿ ਦੋਹਾਂ ਦੇਸ਼ਾਂ ਵਿਚਕਾਰ ਰਿਸ਼ਤਿਆਂ ਨੂੰ ਮਜ਼ਬੂਤ ਬਣਾਏ ਰੱਖਣ ਦੀ ਬਹੁਤੀ ਜ਼ਿੰਮੇਵਾਰੀ ਭਾਰਤੀ ਪਰਵਾਸੀਆਂ ਦੀ ਹੀ ਬਣਦੀ ਹੈ। ਅੰਤ ਵਿਚ, ਆਪ ਨੇ ਇਸ ਮੇਲੇ ਦੇ ਆਯੋਜਨ ਵਾਸਤੇ ਨਾਮਧਾਰੀ ਸਿੱਖ ਸੁਸਾਇਟੀ ਦਾ ਧੰਨਵਾਦ ਕੀਤਾ।



# ਸਿੱਖ ਕੌਮ ਸੂਰਬੀਰ ਸਿਪਾਹੀਆਂ, ਯੋਧਿਆਂ ਤੇ ਸੁਤੰਤਰਤਾ ਸੰਗਰਾਮੀਆਂ ਦੀ ਕੌਮ

## HON. JASON WOOD- MEMBER OF AUSTRALIAN PARLIAMENT FROM LA TROBE

This M.P. expressed his pleasure in joining the Vaisakhi celebrations. He expressed pride in having a Gurdwara in his parliamentary constituency of La Trobe. He acknowledged the Consul General of India, Dr. Sophie, and Ms. Emma Vulin M.P. for their presence in this significant religious event. The M.P. praised H.H. Satguru Uday Singh Ji as a passionate advocate for promoting the teachings of Guru Nanak, the founder of Sikhism. He appreciated the growth and contributions of the Namdhari community under His Holiness's guidance, focusing on serving humanity, promoting goodwill and inculcating spiritual values. The M.P. explained the significance of Vaisakhi as the foundation day of Sikhism. He expressed his pride in the Sikh community's history as freedom fighters, soldiers and warriors. He also emphasized the contribution of the Sikh community in making Australia as the best multicultural country.

## ਮਿ. ਜੇਸਨ ਵੁੱਡ-ਲਾ ਟਰੋਬੇ ਹਲਕੇ ਵਾਸਤੇ ਅਸਟ੍ਰੇਲੀਅਨ ਸੰਸਦ ਦੇ ਮੈਂਬਰ ਤੇ ਬਹੁ-ਸਭਿਆਚਾਰਕ ਮੁਆਮਲਿਆਂ ਦੇ ਸਹਾਇਕ ਮੰਤਰੀ :

ਮੰਤਰੀ ਜੀ ਨੇ ਇਸ ਵਿਸਾਖੀ ਮੇਲੇ ਵਿਚ ਸ਼ਾਮਿਲ ਕੀਤੇ ਜਾਣ ਲਈ ਆਪਣੀ ਖ਼ੁਸ਼ੀ ਪ੍ਰਗਟ ਕੀਤੀ। ਆਪ ਨੇ ਲਾ ਟਰੋਬੇ ਵਿਚ ਇਕ ਗੁਰਦੁਆਰੇ ਦੀ ਮੌਜੂਦਗੀ ਪੱਖੋਂ ਵੀ ਖ਼ੁਸ਼ੀ ਜ਼ਾਹਿਰ ਕੀਤੀ। ਆਪ ਨੇ ਭਾਰਤੀ ਕੌਂਸਲ ਜਨਰਲ ਤੇ ਐਮ.ਪੀ. ਮਿਸ ਐਮਾ ਵੁਲਿਨ ਦੀ ਇਸ ਵਿਸ਼ੇਸ਼ ਧਾਰਮਿਕ ਇਕੱਤਰਤਾ ਵਿਚ ਹਾਜ਼ਰੀ ਭਰਨ ਪੱਖੋਂ ਵੀ ਖ਼ੁਸ਼ੀ ਪ੍ਰਗਟ ਕੀਤੀ। ਆਪ ਨੇ ਸਤਿਗੁਰੂ ਉਦੇ ਸਿੰਘ ਜੀ ਨੂੰ ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਦਾ ਪ੍ਰਚਾਰ-ਪਸਾਰ ਕਰਨ ਵਾਸਤੇ ਸਲਾਹਿਆ। ਆਪ ਨੇ ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਸਿੱਖ ਸੁਸਾਇਟੀ ਵਿਚ ਹੋ ਰਹੇ ਪ੍ਰਫੁੱਲ ਪਸਾਰ ਅਤੇ ਸੋਸਾਇਟੀ ਵੱਲੋਂ ਮਾਨਵਤਾ ਦੀ ਸੇਵਾ, ਸਰਬੱਤ ਦੇ ਭਲੇ ਵਾਸਤੇ ਕੀਤੇ ਜਾ ਰਹੇ ਹੋਰ ਕਾਰਜਾਂ ਤੇ ਆਚਰਣਕ-ਅਧਿਆਤਮਕ ਕਦਰਾਂ ਕੀਮਤਾਂ ਪ੍ਰਤੀ ਵਿਸ਼ੇਸ਼ ਰੁਚੀ ਨੂੰ ਵੀ ਸਲਾਹਿਆ। ਆਪ ਨੇ 'ਖ਼ਾਲਸਾ ਪੰਥ' ਦੇ ਸਾਜਨਾ ਦਿਵਸ ਪੱਖੋਂ ਵਿਸਾਖੀ ਦੀ ਮਹੱਤਤਾ ਦਾ ਵੀ ਜ਼ਿਕਰ ਕੀਤਾ ਅਤੇ ਸਿੱਖਾਂ ਨੂੰ 'ਸੂਰਬੀਰ ਸਿਪਾਹੀਆਂ, ਯੋਧਿਆਂ ਤੇ ਸੁਤੰਤਰਤਾ ਸੰਗਰਾਮੀਆਂ ਦੀ ਕੌਮ' ਕਹਿ ਕੇ ਵਡਿਆਇਆ। ਆਪ ਨੇ ਆਸਟ੍ਰੇਲੀਆ ਨੂੰ ਸਭ ਤੋਂ ਵੱਧ 'ਬਹੁ-ਸਭਿਆਚਾਰਕ ਦੇਸ਼' ਬਣਾਉਣ ਵਿਚ ਸਿੱਖ ਭਾਈਚਾਰੇ ਦੇ ਵਿਸ਼ੇਸ਼ ਯੋਗਦਾਨ ਦੀ ਵੀ ਸਿਫ਼ਤ ਕੀਤੀ।





# ਨਾਮਧਾਰੀ ਸਿੱਖ ਅਲਪ-ਸੰਖਿਅਕ ਹੋਣ ਦੇ ਬਾਵਜੂਦ, ਭਾਰਤ ਵਿਚਲੇ ਦੂਜੇ ਭਾਈਚਾਰਿਆਂ ਵਾਸਤੇ ਸ਼ਕਤੀ ਦੇ ਸਤੰਭ ਹਨ।

## MR. MANOJ KUMAR
## A SOCIAL AND ENVIRONMENTAL ACTIVIST

He began his speech by extending his sincere regards to H.H Satguru Ji, who graced Australia with his presence. He also praised the sacrifices of the Namdhari community in the Freedom Movement in India. He appreciated the community's contribution to various global causes including advocating for gender equality, women empowerment, care for Nature, engagement in education, sports and service to humanity. He applauded their services to the local community in Melbourne during difficult times such as bushfires, where they provided food and helped clean the affected area. He expressed hope that the Namdhari community in Melbourne will lead the Victorian community in various social and economic activities to make Victoria a prosperous and better place to live. He observed that despite being a minority, the Namdhari Sikhs are the pillars of the larger community in India.

## ਸ਼੍ਰੀ ਮਨੋਜ ਕੁਮਾਰ- ਸਰਗਰਮ 'ਸਮਾਜਿਕ ਤੇ ਵਾਤਾਵਰਣ' ਕਾਰਜਕਰਤਾ

ਅਸਟ੍ਰੇਲੀਆ ਦੀ ਵਾਤਾਵਰਣ ਤੇ ਸਿਹਤ ਪ੍ਰਤੀ ਜੁੜੀ ਵਿਸ਼ਵ ਕੌਂਸਿਲ ਦੇ ਸਰਗਰਮ ਕਾਰਜਕਰਤਾ ਇਹ ਸੱਜਣ ਮੈਲਬੋਰਨ ਦੀ ਨਾਮਧਾਰੀ ਸਿੱਖ ਸੁਸਾਇਟੀ ਨਾਲ ਵੀ ਕਈ ਵਰ੍ਹਿਆਂ ਤੋਂ ਜੁੜੇ ਹੋਏ ਹਨ।

ਆਪ ਨੇ ਆਪਣੇ ਭਾਸ਼ਣ ਦੀ ਸ਼ੁਰੂਆਤ ਸਤਿਗੁਰੂ ਉਦੇ ਸਿੰਘ ਜੀ ਪ੍ਰਤੀ ਆਪਣਾ ਹਾਰਦਿਕ ਸਤਿਕਾਰ ਪ੍ਰਗਟ ਕਰਕੇ ਕੀਤੀ। ਆਪ ਨੇ ਭਾਰਤੀ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀ ਸਿੱਖਾਂ ਦੀਆਂ ਕੁਰਬਾਨੀਆਂ ਦੀ ਪ੍ਰਸੰਸਾ ਕੀਤੀ। ਆਪ ਨੇ ਨਾਮਧਾਰੀ ਸਿੱਖਾਂ ਅੰਦਰ ਮਰਦ-ਇਸਤਰੀ ਦੀ ਬਰਾਬਰੀ, ਇਸਤਰੀ-ਸਸ਼ਕਤੀਕਰਣ, ਕੁਦਰਤੀ ਸ੍ਰੋਤਾਂ ਦੀ ਸੁਰੱਖਿਆ ਤੇ ਦੇਖਭਾਲ, ਨੌਜਵਾਨਾਂ ਲਈ ਵਿੱਦਿਆ ਅਤੇ ਖੇਡਾਂ ਵਿਚ ਤਰੱਕੀ ਅਤੇ ਮਾਨਵਤਾ ਦੀ ਸੇਵਾ ਪ੍ਰਤੀ ਵਿਸ਼ੇਸ਼ ਰੁਝਾਨ ਦੀ ਸ਼ਲਾਘਾ ਕੀਤੀ। ਇਸ ਸੱਜਣ ਨੇ ਨਾਮਧਾਰੀ ਸਿੱਖ ਸੁਸਾਇਟੀ ਦੁਆਰਾ ਮੈਲਬੋਰਨ ਦੇ ਸਥਾਨਕ ਲੋਕਾਂ ਦੀ ਕੋਵਿਡ ਮਹਾਂਮਾਰੀ ਤੇ ਜੰਗਲੀ ਝਾੜੀਆਂ ਨੂੰ ਲੱਗੀ ਅੱਗ ਸਮੇਂ ਲੋਕਾਂ ਨੂੰ ਭੋਜਨ ਪਹੁੰਚਾਉਣ ਦੀ ਸਹਾਇਤਾ ਅਤੇ ਪ੍ਰਭਾਵਿਤ ਖੇਤਰਾਂ ਦੀ ਸਾਫ਼-ਸਫ਼ਾਈ 'ਚ ਪਾਏ ਵੱਡੇ ਯੋਗਦਾਨ ਦੀ ਵੀ ਸਿਫ਼ਤ ਕੀਤੀ। ਆਪ ਨੇ ਆਸ ਪ੍ਰਗਟਾਈ ਕਿ ਅਗਾਂਹ ਵੀ ਇਹ ਸੁਸਾਇਟੀ ਮੈਲਬੋਰਨ ਸ਼ਹਿਰ ਤੇ ਵਿਕਟੋਰੀਆ ਪ੍ਰਾਂਤ ਨੂੰ ਹੋਰ ਵਧੇਰੇ ਆਕਰਸ਼ਕ ਤੇ ਖ਼ੁਸ਼ਹਾਲ ਬਣਾਉਣ ਵਾਸਤੇ ਵਧੀਆ ਕੰਮ ਕਰਦੀ ਰਹੇਗੀ। ਆਪ ਨੇ ਅੰਤ ਵਿਚ ਕਿਹਾ ਕਿ



ਨਾਮਧਾਰੀ ਸਿੱਖ,ਅਲਪ-ਸੰਖਿਅਕ ਹੋਣ ਦੇ ਬਾਵਜੂਦ,ਭਾਰਤ ਵਿਚਲੇ ਦੂਜੇ ਭਾਈਚਾਰਿਆਂ ਵਾਸਤੇ ਸ਼ਕਤੀ ਦੇ ਸਤੰਭ ਹਨ।



# ਸਫ਼ੇਦ ਰੰਗ ਮਨ ਦੀ ਸ਼ਾਂਤੀ ਤੇ ਮਾਨਸਿਕ ਬੋਝ ਤੋਂ ਸੁਤੰਤਰਤਾ ਦਾ ਪ੍ਰਤੀਕ ਹੈ

## DR. SANTOSH YADAV- HEAD OF THE UP ASSOCIATION OF AUSTRALIA

He began his speech by greeting the audience by saying SAT SRI AKAL. As an Ayurvedic doctor, he emphasized the importance of prioritizing personal health. He highlighted the importance of maintaining a calm and stress-free mindset, symbolized by the colour white. He acknowledged the strong connection among the Namdhari community and their support for each other in both good and bad times. He thanked for being invited here and wished everyone a happy and healthy life.

## ਡਾ. ਸੰਤੋਸ਼ ਯਾਦਵ-ਅਸਟ੍ਰੇਲੀਆ ਦੇਸ਼ ਵਿਚਲੀ ਯੂ.ਪੀ. ਐਸੋਸੀਏਸ਼ਨ ਦੇ ਪ੍ਰਧਾਨ

ਇਹ ਸੱਜਣ ਭਾਰਤ ਸਰਕਾਰ ਦੀ 'ਆਯੂਸ਼' ਸੰਸਥਾ ਦੇ ਅਸਟ੍ਰੇਲੀਅਨ ਅੰਬੈਸੇਡਰ ਹਨ। 'ਆਯੁਰਵੇਦ' ਨੂੰ ਇਕ ਸਫ਼ਲ ਚਿਕਿਤਸਾ ਪ੍ਰਣਾਲੀ ਵਜੋਂ ਸਥਾਪਤ ਕਰਨ ਵਿਚ ਪਾਏ ਵਿਸ਼ੇਸ਼ ਯੋਗਦਾਨ ਸਦਕਾ ਡਾ. ਯਾਦਵ ਨੂੰ 'ਯੂ.ਪੀ. ਰਤਨ' ਗਲੋਬਲ ਅਵਾਰਡ ਵਾਸਤੇ ਨਾਮਜ਼ਦ ਅਥਵਾ 'ਮਨੋਨੀਤ' ਕੀਤਾ ਗਿਆ ਹੈ।

ਡਾ. ਯਾਦਵ ਨੇ ਉਪਸਥਿਤ ਸਾਧ-ਸੰਗਤ ਨੂੰ 'ਸਤਿ ਸ੍ਰੀ ਅਕਾਲ' ਕਹਿ ਕੇ ਨਿਵਾਜਿਆ। ਆਯੁਰਵੈਦਿਕ ਡਾਕਟਰ ਹੋਣ ਦੇ ਨਾਤੇ, ਆਪ ਨੇ ਹਰ ਕਿਸੇ ਨੂੰ ਸਰਵ-ਪ੍ਰਥਮ ਆਪਣੀ ਨਿੱਜੀ ਸਿਹਤ ਵੱਲ ਖ਼ਾਸ ਤਵੱਜੋਂ ਦੇਣ ਦੀ ਸਿਫ਼ਾਰਿਸ਼ ਕੀਤੀ ਅਤੇ ਸਫ਼ੇਦ ਰੰਗ ਦੀ ਪ੍ਰਤੀਕ 'ਮਨ ਦੀ ਸ਼ਾਂਤੀ ਤੇ ਮਾਨਸਿਕ ਬੋਝ ਤੋਂ ਸੁਤੰਤਰਤਾ' ਬਣਾਈ ਰੱਖਣ ਦੀ ਮਹੱਤਤਾ ਉਪਰ ਜ਼ੋਰ ਦਿੱਤਾ। ਡਾ. ਯਾਦਵ ਨੇ ਨਾਮਧਾਰੀ ਸਿੱਖ ਸੁਸਾਇਟੀ ਦੇ ਸਭ ਮੈਂਬਰਾਂ ਵਿਚਕਾਰ, ਹਰ ਚੰਗੇ ਮਾੜੇ ਵਕਤ ਦੌਰਾਨ, ਆਪਸੀ ਤਾਲਮੇਲ ਤੇ ਸਹਿਯੋਗ ਦੀ ਵੀ ਸ਼ਲਾਘਾ ਕੀਤੀ। ਅੰਤ 'ਚ ਆਪ ਨੇ ਸਭਨਾਂ ਵਾਸਤੇ ਵਧੀਆ ਸਿਹਤ ਤੇ ਖ਼ੁਸ਼ੀ ਦੀ ਕਾਮਨਾ ਕੀਤੀ।








# ਸਿੱਖ ਬਿਰਾਦਰੀ ਸਭ ਮਨੁੱਖਾਂ ਵਾਸਤੇ ਬਰਾਬਰੀ, ਮਿਲ-ਜੁਲ ਕੇ ਰਹਿਣਾ, ਧਾਰਮਕ ਅਜ਼ਾਦੀ ਅਤੇ ਸਭ ਧਰਮਾਂ ਵਾਸਤੇ ਆਦਰ ਸਤਿਕਾਰ ਦੀ ਹਾਰਦਿਕ ਭਾਵਨਾ ਰਖਦੀ ਹੈ।

## MS. EMMA VULIN- MEMBER OF PARLIAMENT FROM THE DISTRICT OF PACKENHAM IN VICTORIA

A gracefully dressed young Australian lady with her head covered with a white Duppatta, Ms. Emma expressed her gratitude and appreciation for being invited to celebrate the Sikh festival of Vaisakhi in Korea, Melbourne. She commended the musicians for their wonderful performance and acknowledged a young man in the front row for his exceptional talent. She also recognized the presence of the community leaders, including the spiritual head of the Namdhari community, His Holiness. She expressed her gratitude to the volunteers who organized the event and emphasized the significance of celebrating Vaisakhi worldwide. She highlighted the religious beliefs and cultural customs associated with Vaisakhi, emphasizing their relevance in today's world, particularly the promotion of religious freedom and respect for all religions. She praised the Sikh community's commitment to equality and inclusivity, acknowledging their contributions to Victoria and their readiness to help those in need. She acknowledged the importance of cultural diversity and emphasized the value of celebrating and respecting different beliefs and experiences. She concluded by expressing her gratitude for the warm welcome and the opportunity to share in the joyous occasion of Vaisakhi

## ਮਿਸ. ਐਮਾ ਵੂਲਿਨ-ਮੈਲਬੌਰਨ ਦੇ ਇਕ ਸਬ-ਅਰਬਨ ਇਲਾਕੇ-ਪੈਕਨਹੈਮ-ਤੋਂ ਸੱਤਾਧਾਰੀ ਪਾਰਟੀ ਦੀ ਸਾਂਸਦ

ਐਮ.ਪੀ. ਬਣਨ ਤੋਂ ਪਹਿਲਾਂ ਇਹ ਬੀਬੀ ਜੀ ਅਸਟ੍ਰੇਲੀਅਨ ਸਟੇਟਸ ਤੇ ਫੈਡਰਲ ਐਮ.ਪੀਜ਼. ਵਾਸਤੇ ਇਲੈਕਟੋਰਲ ਅਫ਼ਸਰ ਸਨ। ਆਪਣੇ ਸਿਰ ਨੂੰ ਸਲੀਕੇ ਸਹਿਤ ਸਫ਼ੇਦ ਦੁਪੱਟੇ ਨਾਲ ਢੱਕ ਕੇ ਅਤੇ ਸਾਦਾ ਪੰਜਾਬੀ ਲਿਬਾਸ ਪਹਿਨ ਕੇ ਆਈ ਇਹ ਅਸਟ੍ਰੇਲੀਅਨ ਐਮ.ਪੀ. ਆਪਣੇ ਅੰਗਰੇਜ਼ੀ ਬੋਲਾਂ ਤੋਂ ਸਿਵਾ, ਇਕ ਸੁਣੱਖੀ, ਪੜ੍ਹੀ-ਲਿਖੀ ਤੇ ਸੁੱਘੜ-ਸਿਆਣੀ ਪੰਜਾਬਣ ਮੁਟਿਆਰ ਹੋਣ ਦਾ ਪ੍ਰਭਾਵ ਪਾ ਰਹੀ ਸੀ। ਅਸੀਂ, ਅਜਿਹਾ ਇਸ ਲਈ ਕਹਿ ਰਹੇ ਹਾਂ ਕਿਉਂਕਿ ਇਸ ਨੂੰ ਸਿੱਖ ਭਾਈਚਾਰੇ ਦੇ ਕਿਸੇ ਧਾਰਮਿਕ ਇਕੱਠ ਵਿਚ ਜਾਣ ਦੇ ਸਲੀਕੇ ਦੀ ਪੂਰੀ ਸੂਝ-ਬੂਝ ਤੇ ਗਿਆਨ ਹੈ। ਮਿਸ ਐਮਾ ਵੂਲਿਨ ਨੇ ਇਸ ਵੈਸਾਖੀ ਮੇਲੇ ਵਿਚ ਸ਼ਿਰਕਤ ਕਰਨ ਲਈ ਆਮੰਤ੍ਰਿਤ ਕੀਤੇ ਜਾਣ ਪੱਖੋਂ, ਨਾਮਧਾਰੀ ਪ੍ਰਬੰਧਕਾਂ ਦਾ ਧੰਨਵਾਦ ਕੀਤਾ ਅਤੇ ਨਾਮਧਾਰੀ ਕੀਰਤਨੀ ਜਥੇ ਵੱਲੋਂ ਸ੍ਰੋਤਿਆਂ ਦੀ ਰੂਹ ਨੂੰ ਤ੍ਰਿਪਤ ਕਰਨ ਵਾਲੀ ਸੰਗੀਤਕ ਪੇਸ਼ਕਸ਼, ਖ਼ਾਸ ਤੌਰ ਤੇ, ਪਹਿਲੀ ਪੰਕਤੀ 'ਚ ਬੈਠੇ ਇਕ ਨੌਜਵਾਨ ਵੱਲ ਇਸ਼ਾਰਾ ਕਰਦਿਆਂ ਯੋਗਤਾ ਦੀ ਵਿਸ਼ੇਸ਼ ਤਾਰੀਫ਼ ਕੀਤੀ। ਉਸਨੇ ਸੰਗਤ ਵਿਚ ਬੈਠੇ ਬਜ਼ੁਰਗਾਂ ਤੇ ਵਿਸ਼ੇਸ਼ ਤੌਰ ਤੇ ਨਾਮਧਾਰੀ ਸਿੱਖਾਂ ਦੇ ਅਧਿਆਤਮਕ ਗੁਰੂ ਜੀ ਦੀ ਹਾਜ਼ਰੀ ਨੂੰ ਸਲਾਹਿਆ। ਮਿਸ ਐਮਾ ਵੂਲਿਨ ਨੇ ਇਸ ਮੇਲੇ ਦਾ ਆਯੋਜਨ ਕਰਨ ਵਾਲੇ ਵਲੰਟੀਅਰਾਂ ਦੀ ਤੇ ਦੁਨੀਆਂ ਭਰ ਵਿੱਚ ਵਸਦੇ ਸਿੱਖਾਂ ਵੱਲੋਂ ਵਿਸਾਖੀ ਦਾ ਇਤਿਹਾਸਕ ਤੇ ਸਭਿਆਚਾਰਕ ਤਿਉਹਾਰ ਧੂਮ-ਧਾਮ ਨਾਲ ਮਨਾਏ ਜਾਣ ਦੀ ਵੀ ਤਾਰੀਫ਼ ਕੀਤੀ। ਉਸਨੇ ਵਿਸਾਖੀ ਨਾਲ ਜੁੜੇ ਸਭਿਆਚਾਰਕ ਤੇ ਧਾਰਮਿਕ ਵਿਸ਼ਵਾਸਾਂ ਦੀ ਪੁਸ਼ਟੀ ਕੀਤੀ ਅਤੇ ਵਰਤਮਾਨ ਸੰਸਾਰ ਅੰਦਰ ਸਭਿਆਚਾਰਕ ਰਿਵਾਜਾਂ ਦੀ ਮਹੱਤਤਾ ਤੇ ਜ਼ੋਰ ਦਿੱਤਾ। ਉਸਨੇ ਸਿੱਖ ਬਰਾਦਰੀ ਦੀ ਸਭ ਮਨੁੱਖਾਂ ਵਾਸਤੇ ਬਰਾਬਰੀ ਤੇ ਸਭਨਾਂ ਨਾਲ ਮਿਲ-ਜੁਲ ਕੇ ਰਹਿਣ ਦੀ ਭਾਵਨਾ, ਖ਼ਾਸ ਕਰਕੇ ਧਾਰਮਿਕ ਆਜ਼ਾਦੀ ਤੇ ਸਭ ਧਰਮਾਂ ਵਾਸਤੇ ਆਦਰ-ਸਤਿਕਾਰ ਵਾਲੀ ਹਾਰਦਿਕ ਭਾਵਨਾ ਦੀ ਵੀ ਤਾਰੀਫ਼ ਕੀਤੀ। ਉਸਨੇ ਵਿਕਟੋਰੀਆ ਪ੍ਰਾਂਤ 'ਚ ਰਹਿਣ ਵਾਲੇ ਸਿੱਖਾਂ ਵੱਲੋਂ ਦਰਸਾਈ ਲੋੜਵੰਦਾਂ ਦੀ ਸਹਾਇਤਾ ਵਾਸਤੇ ਸਦੈਵ ਤਤਪਰਤਾ ਨੂੰ ਵੀ ਸਲਾਹਿਆ। ਮਿਸ ਐਮਾ ਨੇ ਨਾਮਧਾਰੀ ਸੁਸਾਇਟੀ ਵੱਲੋਂ ਕੀਤੇ ਗਏ ਉਹਦੇ ਸਵਾਗਤ ਅਤੇ ਭਾਸ਼ਣ ਦੇਣ ਵਾਸਤੇ ਦਿੱਤੀ ਗਈ ਇਜ਼ਾਜ਼ਤ ਲਈ ਵੀ ਸ਼ੁਕਰੀਆ ਅਦਾ ਕੀਤਾ।



ਪ੍ਰਵਚਨ: ਸ੍ਰੀ ਸਤਿਗੁਰੂ ਉਦੇ ਸਿੰਘ ਜੀ

Melbourne, April 22, 2023

# ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਦੀ ਵੈਸਾਖੀ ਨੂੰ 'ਖਾਲਸਾ ਪੰਥ' ਦੀ ਨੀਂਹ ਰਖੀ। 1857 ਈ. ਦੀ ਵੈਸਾਖੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ 'ਸੰਤ ਖਾਲਸਾ' ਦੀ ਸਿਰਜਨਾ ਕੀਤੀ।

## SATGURU UDAY SINGH'S SERMON AT MELBOURNE, AUSTRALIA

Honourable Parliamentarians Mr. Jasson Wood and Ms Emma, Dr Sushil Kumar, Dr. Santosh Yadav, Mr. Manoj Kumar, Mr. Monty, the other dignitaries and Respected Sadh Sangat (the Congregation) ! We are pleased to have you all here while we are celebrating Vaisakhi. It is a special occasion for two reasons. It is a seasonal festival in India. As you sow and harvest wheat, oats and barley in Australia, in India also it is the season for harvesting wheat and barley. That is why the Punjabi and other Indian farmers celebrate this harvest season. The second reason is concerned with the Sikh history. For Sikhs, Vaisakhi is the foundation day of KHALSA. Our Tenth Master, Guru Gobind Singh had created KHALSA (meaning 'Community of the pure and baptised Sikhs) on the Vaisakhi day of A.D. 1699. He had provided a unique and distinct identity to his followers. He had to do this to fight with the Muslim invaders, the Mughals, who wanted to have only Muslim religion in India. For that, they started forcible conversion of every Indian to their religion. Guru Gobind Singh opposed this forcible religious move of the Mughals. He raised an army of his Sikhs to fight against that repression inflicted by the tyrant Mughal rulers and fought several battles against the then most despotic ruler, Aurangzeb. His own father, Guru Teg Bahadur, had to sacrifice himself (at the altar of religious freedom). Guru Gobind Singh sacrificed his four sons and his mother. As a result of the battles with Sikhs, the rule of the Mughal Dynasty was badly crippled. Then, the Sikhs slowly rose to power in Punjab but, by then, the East India Company was already ruling the rest of India. Within a span of ten years after the death of the Sikh Maharaja Ranjit Singh, the British Rulers had, by deceit, annexed Punjab also. Then, on the Vaisakhi day of A.D. 1857, Satguru Ram Sigh created SANT KHALSA and, a few years later, he rose in rebellion against the British Rule and started his freedom movement by his weapon of 'complete boycott of and non-co-operation with the British Rulers.' What followed after this, was a reign of untold atrocities and mass massacre of the Namdhari Sikhs. But the torch of freedom for India kept burning throughout the country. At last, India acquired its freedom from the British regime in A.D. 1947.

There are more than 30 languages and more than 20 different religions in India but this lingual and religious diversity is the proof of its unity and strength. We find Australia providing freedom to all ethnicities and religious communities and welcome everyone to settle here. By permitting diversity of race, religion, language, ethnicity, colour and creed, Australia has shown its vast vision of magnanimity to the entire world and, ultimately this openheartedness will benefit this country.

Presently, India has a population of 1.4 billion while Australia has only 30 million people. That means, there is huge difference in the population of both the countries. Sikhs are a very hardworking and co-operative community. They have become an integral part of Australia by rendering selfless and free service to the needy local inhabitants in times of natural calamities or epidemics like COVID-19. The Sikhs, including the Namdhari Sikhs, have profusely contributed to the social harmony and economic prosperity of Australia. I appreciate the opportunity which your government is providing to other people to come, live, earn, and prosper here.




The present world is passing through a great strife-stricken period. We see that futile, destructive and multiple wars are going on in Ukraine, Ethiopia, Sudan and Myamar. Resultantly, millions of people are suffering from acute hunger, physical and mental pain, as well as, from loss of their homes and property. Certain power-hungry persons and nations are responsible for inflicting meaningless wars on poor and peaceful people.




The Sikh community, following the teachings of their Gurus, believe that no one should remain hungry. That is why, the Sikh people are seen distributing free food to all and sundry even in war-torn regions. In times of climatic storms, earthquakes, floods and fires also, they provide free food and all necessary assistance to the affected people. In rendering selfless social service, Sikhs don't hesitate to risk their own lives while rescuing and saving precious human and animal lives.

Religion teaches us to live harmoniously and peacefully without any greed, grudge and jealousy because all humans are equal and the sons of one and the same God. There should be no fight, no war, no greed, no jealousy among people on account of religious and racial differences. Let all of us learn to 'Live and Let Live' i.e. to live harmoniously and peacefully in this beautiful universe created by almighty God.

I recollect Mr. Jason Wood having mentioned that the Sikhs are warriors. I would like the Sikhs to be messengers of harmony and peace because that is the need of the hour. Peace and prosperity in the present world is possible only by mutual love and understanding, by establishing people-to-people contacts, by having harmonious and friendly relations among all the nations of the world. Let peace prevail everywhere on this earth!

Sri Satguru Ji concluded his speech by thanking everyone and wishing happiness to all.

# ਉਪਦੇਸ਼: ਸ੍ਰੀ ਸਤਿਗੁਰੂ ਉਦੇ ਸਿੰਘ ਜੀ

22 ਅਪ੍ਰੈਲ 2023

''**ਮਾਣਯੋਗ** ਸਾਂਸਦਗਣ-ਮਿਸਟਰ ਜੈਸਨ ਵੁਡ ਤੇ ਮਿਸ ਐਮਾ ਵੂਲਿਨ, ਡਾ. ਸੁਸ਼ੀਲ ਕੁਮਾਰ, ਡਾ. ਯਾਦਵ, ਸ਼੍ਰੀ ਮਨੋਜ ਕੁਮਾਰ, ਮੌਂਟੀ ਜੀ, ਦੂਸਰੇ ਅਧਿਕਾਰੀ ਸੱਜਣ ਅਤੇ ਸਤਿਕਾਰਯੋਗ ਸਾਧ-ਸੰਗਤ! ਮੈਨੂੰ ਖ਼ੁਸ਼ੀ ਹੈ ਕਿ ਆਪ ਸਭ ਇਸ ਵਿਸਾਖੀ ਮੇਲੇ ਵਿਚ ਸ਼ਿਰਕਤ ਕਰ ਰਹੇ ਹੋ। ਦੋ ਕਾਰਨਾਂ ਕਰਕੇ ਵਿਸਾਖੀ ਇਕ ਖ਼ਾਸ ਅਵਸਰ ਹੈ। ਭਾਰਤ ਵਿਚ ਇਹ ਇਕ ਮੌਸਮੀ ਤਿਉਹਾਰ ਹੈ। ਜਿਵੇਂ ਤੁਸੀਂ ਅਸਟ੍ਰੇਲੀਆ ਵਿਚ ਕਣਕ ਤੇ ਜੌਂ ਆਦਿ ਬੀਜ ਕੇ ਇਨ੍ਹਾਂ ਦੀ ਫ਼ਸਲ ਵੱਢਦੇ ਤੇ ਸੰਭਾਲਦੇ ਹੋ, ਇੰਵ ਹੀ ਭਾਰਤ ਵਿਚ ਇਹ ਕਣਕ ਤੇ ਜੌਂ ਦੀਆਂ ਫ਼ਸਲਾਂ ਕੱਟਣ ਤੇ ਸਾਂਭਣ ਦਾ ਸਮਾਂ ਹੈ। ਗਰਮੀਆਂ ਦੇ ਆਰੰਭ ਵਿਚ ਇਹ ਫ਼ਸਲੀ ਧਨ ਪ੍ਰਾਪਤ ਹੋਣ ਦੀ ਖ਼ੁਸ਼ੀ ਵਿਚ ਪੰਜਾਬੀ ਤੇ ਹੋਰ ਭਾਰਤੀ ਕਿਸਾਨ ਇਸ ਅਵਸਰ ਨੂੰ ਤਿਉਹਾਰ ਦੇ ਰੂਪ ਵਿਚ ਮਨਾਉਂਦੇ ਹਨ। ਦੂਸਰਾ ਕਾਰਨ ਇਤਿਹਾਸਕ ਮਹੱਤਤਾ ਵਾਲਾ ਹੈ। ਸਿੱਖਾਂ ਵਾਸਤੇ ਵਿਸਾਖੀ ਖ਼ਾਲਸੇ ਦਾ ਸਿਰਜਣਾ ਦਿਵਸ ਹੈ। ਸਾਡੇ ਦਸਵੇਂ ਪਾਤਸ਼ਾਹ, ਗੁਰੁ ਗੋਬਿੰਦ ਸਿੰਘ ਜੀ ਨੇ ਸੰਨ 1699 ਈ. ਦੇ ਵਿਸਾਖੀ ਵਾਲੇ ਦਿਨ (ਆਪਣੇ ਸਹਿਜਧਾਰੀ ਪੈਰੋਕਾਰਾਂ ਵਿਚੋਂ ਹੀ ਪੰਜ ਨਿਰਭੈ ਸਿੱਖਾਂ ਦੀ ਚੋਣ ਕਰਕੇ, ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ 'ਸਿੰਘ' ਬਣਾਇਆ ਸੀ। ਆਪਜੀ ਨੇ 'ਪੰਜ ਕਕਾਰਾਂ' ਦੀ ਪਵਿੱਤਰ ਮਰਿਯਾਦਾ ਦੇ ਧਾਰਨੀ ਅਤੇ ਸਦਾ ਗੁਰੁ ਦੇ ਹੁਕਮਾਂ ਦੀ ਪਾਲਣਾ ਕਰਨ ਵਾਲੇ ਸਿੰਘਾਂ ਨੂੰ ਹੀ 'ਖ਼ਾਲਸਾ' ਉਪਾਧੀ ਦਿੱਤੀ।) ਦਸਮੇਸ਼ ਪਿਤਾ ਨੇ ਆਪਣੇ ਸਿੱਖਾਂ ਨੂੰ ਇਕ ਨਵੀਂ ਤੇ ਅਲੱਗ ਪਹਿਚਾਣ ਪ੍ਰਦਾਨ ਕੀਤੀ। ਮੁਸਲਮਾਨ ਹਮਲਾਵਰਾਂ ਦੇ ਰੂਪ ਵਿਚ ਭਾਰਤ ਆਏ ਜ਼ਾਲਮ ਮੁਗ਼ਲ ਸ਼ਾਸਕਾਂ ਨਾਲ ਲੜਨ ਵਾਸਤੇ ਹੀ ਆਪਜੀ ਨੂੰ ਇਹ ਸਭ ਕੁਝ ਕਰਨਾ ਪਿਆ। ਮੁਗ਼ਲ ਸ਼ਾਸਕ ਸਾਰੇ ਹਿੰਦੁਸਤਾਨ ਵਿਚ ਕੇਵਲ ਇਕੋ ਇਕ ਆਪਣਾ 'ਮੁਸਲਿਮ ਧਰਮ' ਹੀ ਸਥਾਪਤ ਕਰਨਾ ਚਾਹੁੰਦੇ ਸਨ ਅਤੇ ਭਾਰਤ-ਵਾਸੀਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾ ਰਹੇ ਸਨ। ਮੁਗ਼ਲ ਸ਼ਾਸਕ ਔਰੰਗਜ਼ੇਬ ਦੇ ਇਸ ਧਾਰਮਿਕ ਦਮਨ ਨੂੰ ਠੱਲ੍ਹ ਪਾਉਣ ਵਾਸਤੇ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਸ੍ਰੀ ਗੁਰੁ ਤੇਗ਼ ਬਹਾਦਰ ਜੀ ਨੂੰ ਆਪਣਾ ਬਲੀਦਾਨ ਦੇਣਾ ਪਿਆ। ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲਾਂ ਦੀ ਇਸ ਗ਼ਲਤ ਧਾਰਮਿਕ ਨੀਤੀ ਅਧੀਨ ਉਨ੍ਹਾਂ ਵੱਲੋਂ ਦੇਸ਼ ਦੀ ਜਨਤਾ ਉਤੇ ਢਾਹੇ ਜਾ ਰਹੇ ਅਕਹਿ ਤੇ ਅਸਹਿ ਜ਼ੁਲਮਾਂ ਦਾ ਪੁਰਜ਼ੋਰ ਵਿਰੋਧ ਕੀਤਾ। ਆਪਜੀ ਨੇ ਆਪਣੇ ਮਰਜੀਵੜੇ ਸਿੰਘਾਂ ਦੀ ਇਕ ਫ਼ੌਜ ਤਿਆਰ ਕੀਤੀ ਅਤੇ ਉਸ ਸਮੇਂ ਦੇ ਕੱਟੜ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੁਆਰਾ ਕੀਤੇ ਜਾ ਰਹੇ ਦਮਨ ਨੂੰ ਰੋਕਣ ਵਾਸਤੇ ਬਾਦਸ਼ਾਹੀ ਫ਼ੌਜੀ-ਮੁਹਿੰਮਾਂ ਵਿਰੁੱਧ ਆਪਜੀ ਨੂੰ ਕਈ ਭਿਆਨਕ ਜੰਗਾਂ ਵੀ ਲੜਨੀਆਂ ਪਈਆਂ। ਅਤੀ-ਅਨੁਚਿਤ ਸ਼ਾਸਕੀ ਕਾਰਵਾਈਆਂ ਕਾਰਨ ਹੀ ਗੁਰੂ ਜੀ ਦੇ ਚਾਰ ਪੁੱਤਰ ਤੇ ਮਾਤਾ ਜੀ ਵੀ ਸ਼ਹੀਦ ਹੋ ਗਏ। ਸਿੱਖਾਂ ਨਾਲ ਕੀਤੇ ਸਿੱਧੇ ਵਿਰੋਧ ਅਤੇ ਜੰਗੀ ਕਾਰਵਾਈਆਂ ਕਾਰਨ ਮੁਗ਼ਲਾਂ ਦਾ ਸ਼ਾਸਨ ਬੁਰੀ ਤਰ੍ਹਾਂ ਲੜਖੜਾ ਗਿਆ। ਉਸਦੀ ਖ਼ਸਤਾ ਹਾਲਤ ਦਾ ਫ਼ਾਇਦਾ ਬਰਤਾਨਵੀ ਈਸਟ ਇੰਡੀਆ ਕੰਪਨੀ ਨੇ ਉਠਾਇਆ ਤੇ ਭਾਰਤ ਵਿਚ ਆਪਣਾ ਰਾਜਸੀ ਪ੍ਰਭੁਤਵ ਫੈਲਾਉਣਾ ਸ਼ੁਰੂ ਕਰ ਦਿੱਤਾ ਸੀ। ਏਧਰ ਸਿੱਖਾਂ ਨੇ ਪੰਜਾਬ ਵਿਚ ਆਪਣੀ ਰਾਜਸੀ-ਸੱਤਾ ਕਾਇਮ ਕਰ ਲਈ, ਪਰ ਅੰਗਰੇਜ਼ ਅਧਿਕਾਰੀਆਂ ਨੇ ਮਹਾਰਾਜਾ ਰਣਜੀਤ ਸਿੰਘ ਦੁਆਰਾ ਸਥਾਪਤ ਕੀਤੇ ਸਰਬੱਤ ਦੇ ਭਲੇ ਵਾਲੇ 'ਖ਼ਾਲਸਾ ਰਾਜ' ਨੂੰ ਵੀ ਧੋਖੇ-ਧੜੀਆਂ ਰਾਹੀਂ 1849 ਈ. ਵਿਚ ਹੜੱਪ ਕਰਕੇ ਸਾਰੇ ਭਾਰਤ ਨੂੰ ਸਿੱਧਾ ਇੰਗਲੈਂਡ ਦੀ ਬਰਤਾਨਵੀ ਸਰਕਾਰ ਦੇ ਸ਼ਾਸਨ ਅਧੀਨ ਕਰ ਦਿੱਤਾ। ਅੰਗਰੇਜ਼ੀ-ਸ਼ਾਸਨ ਦੀਆਂ ਗ਼ਲਤ ਨੀਤੀਆਂ ਤੋਂ ਨਿਜਾਤ ਪਾਉਣ ਵਾਸਤੇ ਸੰਨ 1857 ਈ. ਦੀ ਵਿਸਾਖੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ 'ਸੰਤ ਖ਼ਾਲਸਾ' ਦੀ ਸਿਰਜਣਾ ਕਰਕੇ ਦੇਸ਼-ਕੌਮ ਦੀ ਸੰਪੂਰਨ ਸੁਤੰਤਰਤਾ ਦਾ ਬਿਗੁਲ ਵਜਾਇਆ ਤੇ 'ਨਾਮਧਾਰੀ ਮੂਵਮੈਂਟ' ਅਧੀਨ 'ਅੰਗਰੇਜ਼ਾਂ ਦਾ ਸੰਪੂਰਨ ਬਾਈਕਾਟ ਤੇ ਅਸਿਹਯੋਗ ਅੰਦੋਲਨ' ਏਨੀ ਬਾਰੀਕੀ ਅਤੇ ਸਫ਼ਲਤਾ ਸਹਿਤ ਚਲਾਇਆ ਕਿ ਇੰਗਲੈਂਡ ਤਕ ਦੇ ਅੰਗਰੇਜ਼ ਅਧਿਕਾਰੀ ਵੀ ਦੰਗ ਰਹਿ ਗਏ। ਪਰ, 'ਕੂਕਾ ਅੰਦੋਲਨ' ਨੂੰ ਦਬਾਉਣ ਵਾਸਤੇ ਅੰਗਰੇਜ਼ਾਂ ਦੁਆਰਾ ਨਾਮਧਾਰੀ ਸਿੱਖਾਂ ਉਪਰ ਕੀਤੇ ਗਏ ਜ਼ੁਲਮਾਂ ਦੀ ਮਿਸਾਲ ਸਾਰੇ ਸੰਸਾਰ ਅੰਦਰ ਹੋਰ ਕਿਧਰੇ ਨਹੀਂ ਮਿਲਦੀ। ਇਸ ਦੇ ਬਾਵਜੂਦ ਦੇਸ਼-



ਆਜ਼ਾਦੀ ਦੀ ਸ਼ਮ੍ਹਾਂ ਬਲਦੀ ਰਹੀ ਤੇ ਅੰਤ ਸੰਨ 1947 ਈ. ਵਿਚ ਭਾਰਤ ਆਜ਼ਾਦ ਹੋ ਗਿਆ।

ਭਾਰਤ ਵਿਚ 30 ਤੋਂ ਵੱਧ ਭਾਸ਼ਾਵਾਂ ਅਤੇ 20 ਤੋਂ ਵੱਧ ਵੱਖ ਵੱਖ ਧਰਮ ਹਨ ਪਰ ਇਹ ਭਾਸ਼ਾਈ ਤੇ ਧਾਰਮਿਕ ਬਹੁਲਤਾ ਭਾਰਤ ਦੀ ਅਖੰਡ ਏਕਤਾ ਦੀ ਪ੍ਰਤੀਕ ਹੈ ਨਾ ਕਿ ਕੋਈ ਕਮਜ਼ੋਰੀ। ਅਸੀਂ ਦੇਖ ਰਹੇ ਹਾਂ ਕਿ ਆਸਟ੍ਰੇਲੀਆ ਦੇਸ਼ ਨੇ ਹੋਰ ਨਸਲਾਂ. ਕੌਮਾਂ, ਧਰਮਾਂ ਨੂੰ ਏਥੇ ਆ ਕੇ ਵੱਸਣ ਦੀ ਪੂਰੀ ਸੁਤੰਤਰਤਾ ਪ੍ਰਦਾਨ ਕਰ ਰੱਖੀ ਹੈ। ਅਸਟ੍ਰੇਲੀਆ ਦੀ ਇਹ ਵਿਭਿੰਨਤਾ ਤੇ ਵੰਨ-ਸੁਵੰਨਤਾ ਹੈਰਾਨ ਵੀ ਕਰਦੀ ਹੈ ਕਿਉਂਕਿ ਬਹੁਤ ਸਾਰੇ ਦੇਸ਼ਾਂ ਨੇ ਤਾਂ ਵਿਦੇਸ਼ੀਆਂ ਵੱਲੋਂ ਓਥੇ ਜਾ ਕੇ ਅਵਾਸ ਕਰਨ 'ਤੇ ਭਾਰੀ ਕਾਨੂੰਨੀ-ਪਾਬੰਦੀਆਂ ਲਗਾ ਰੱਖੀਆਂ ਹਨ। ਦੂਸਰੇ ਦੇਸ਼ਾਂ ਦੇ ਲੋਕਾਂ ਨੂੰ ਏਥੇ ਆ ਕੇ ਵੱਸਣ ਦੀ ਪੂਰੀ ਖੁੱਲ੍ਹ ਦੇਣ ਪਿੱਛੇ ਇਕ ਕਾਰਨ ਸਪਸ਼ਟ ਨਜ਼ਰ ਆਉਂਦਾ ਹੈ। ਇਸ ਸਮੇਂ ਭਾਰਤ ਦੀ ਆਬਾਦੀ 1.4 ਬਿਲੀਅਨ ਹੈ ਜਦਕਿ ਆਸਟ੍ਰੇਲੀਆ ਦੀ ਕੇਵਲ 3 ਮਿਲੀਅਨ ਹੈ। ਆਬਾਦੀ ਦਾ ਇਹ ਫ਼ਰਕ ਬਹੁਤ ਵੱਡਾ ਹੈ। ਪਰ ਇਸ ਦੇਸ਼ ਦੀ ਤਰੱਕੀ ਵਾਸਤੇ ਦੂਸਰੇ ਦੇਸ਼ਾਂ ਤੋਂ ਲੋਕਾਂ ਦਾ ਪ੍ਰਵੇਸ਼ ਤੇ ਪਰਵਾਸ ਵੀ ਅਤੀ ਜ਼ਰੂਰੀ ਹੈ। ਮੇਰਾ ਵਿਸ਼ਵਾਸ ਹੈ ਕਿ ਅਸਟ੍ਰੇਲੀਆ ਵਿਚ ਭਾਰਤੀਆਂ ਦਾ ਪਰਵਾਸ ਇਸ ਦੇਸ਼ ਦੀ ਪ੍ਰਗਤੀ ਤੇ ਖ਼ੁਸ਼ਹਾਲੀ ਵਾਸਤੇ ਲਾਭਕਾਰੀ ਹੀ ਸਿੱਧ ਹੋਵੇਗਾ ਕਿਉਂਕਿ ਭਾਰਤੀ ਮੂਲ ਦੇ ਲੋਕ, ਖ਼ਾਸ ਕਰਕੇ ਪੰਜਾਬੀ ਤੇ ਸਿੱਖ, ਬੜੇ ਸਿਰੜੀ ਤੇ ਮਿਹਨਤੀ ਹਨ। ਉਹ ਏਥੇ ਵੱਸ ਕੇ ਅਸਟ੍ਰੇਲੀਆ ਦੇ ਸਥਾਨਕ ਨਿਵਾਸੀਆਂ ਵਿਚ ਰਚ-ਮਿਚ ਗਏ ਹਨ ਅਤੇ ਇਸ ਦੇਸ਼ ਦਾ ਅਭਿੰਨ ਤੇ ਮਹੱਤਵਪੂਰਨ ਅੰਗ ਬਣ ਗਏ ਹਨ। ਭਾਰਤੀ ਪਰਵਾਸੀਆਂ ਨੇ ਏਥੋਂ ਦੇ ਮੂਲ ਤੇ ਸਥਾਨਕ ਵਸ਼ਿੰਦਿਆਂ ਦੀ, ਕੋਵਿਡ ਵਰਗੀ ਭਿਆਨਕ ਮਹਾਂਮਾਰੀ ਦੌਰਾਨ ਤੇ ਹੋਰ ਕੁਦਰਤੀ ਆਫ਼ਤਾਂ ਸਮੇਂ, ਨਿਰਸਵਾਰਥ ਸੇਵਾ ਤੇ ਸਹਾਇਤਾ ਕਰਕੇ ਉਨ੍ਹਾਂ ਦੇ ਦਿਲਾਂ ਵਿਚ ਆਪਣੀ ਮਜ਼ਬੂਤ ਥਾਂ ਬਣਾ ਲਈ ਹੈ। ਨਾਮਧਾਰੀ ਸਿੱਖਾਂ ਸਮੇਤ ਸਾਰੇ ਸਿੱਖ ਭਾਈਚਾਰੇ ਨੇ, ਇਸ ਦੇਸ਼ ਦੀ ਸਮਾਜਿਕ ਪ੍ਰਗਤੀ ਤੇ ਆਰਥਿਕ ਤਰੱਕੀ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ ਤੇ ਅਗਾਂਹ ਵੀ ਪਾਉਂਦੇ ਰਹਿਣਗੇ। ਮੈਂ ਆਸਟ੍ਰੇਲੀਅਨ ਸਰਕਾਰ ਦੀ ਪ੍ਰਸ਼ੰਸਾ ਕਰਦਾ ਹਾਂ ਜੋ ਹੋਰ ਦੇਸ਼ਾਂ ਦੇ ਲੋਕਾਂ ਨੂੰ ਏਥੇ ਆ ਕੇ ਵੱਸਣ, ਕਮਾਉਣ ਤੇ ਤਰੱਕੀ ਕਰਨ ਦੀ ਸੁਤੰਤਰਤਾ ਦੇਂਦੀ ਹੈ।

ਇਸ ਸਮੇਂ ਸੰਸਾਰ ਵੱਡੇ ਦੁੱਖਾਂ ਤੇ ਮੁਸੀਬਤਾਂ 'ਚੋਂ ਗੁਜ਼ਰ ਰਿਹਾ ਹੈ ਕਿਉਂਕਿ ਯੂਕਰੇਨ, ਇਥੋਪੀਆ, ਸੁਡਾਨ, ਤੇ ਯਮਨ ਆਦਿ ਦੇਸ਼ਾਂ ਅੰਦਰ ਬਾਹਰੀ ਜਾਂ ਅੰਦਰੂਨੀ ਯੁੱਧ ਛਿੜੇ ਹੋਏ ਹਨ ਜਿਸਦੇ ਤਬਾਹਕੁੰਨ ਅਸਰ ਅਸੀਂ ਰੋਜ਼ ਵੇਖ-ਸੁਣ ਰਹੇ ਹਾਂ। ਇਨ੍ਹਾਂ ਲੜਾਈਆਂ ਨੇ ਲੱਖਾਂ ਲੋਕਾਂ ਨੂੰ ਬੇਘਰ ਕੀਤਾ ਹੈ, ਭੁੱਖਮਰੀ ਤੇ ਜੰਗ ਤੋਂ ਪੈਦਾ ਹੋਣ ਵਾਲੀਆਂ ਹੋਰ ਮੁਸੀਬਤਾਂ ਤੇ ਬਿਮਾਰੀਆਂ ਦਾ ਸ਼ਿਕਾਰ ਬਣਾਇਆ ਹੈ। ਆਪਣੇ ਗੁਰੂਆਂ ਦੀਆਂ ਸਿੱਖਿਆਵਾਂ ਦੀ ਪਾਲਣਾ ਕਰਦੇ ਹੋਏ ਸਿੱਖ ਭਾਈਚਾਰੇ ਦੇ ਲੋਕ ਲੜਾਈਆਂ ਅਤੇ ਕੁਦਰਤੀ ਆਫ਼ਤਾਂ ਤੋਂ ਪ੍ਰਭਾਵਤ ਲੋਕਾਂ ਦੀ ਮੁਫ਼ਤ ਭੋਜਨ ਤੇ ਹੋਰ ਲੁੜੀਂਦੀਆਂ ਵਸਤਾਂ ਪਹੁੰਚਾਅ ਕੇ ਕਸ਼ਟਾਂ ਵਿਚ ਫਸੇ ਲੱਖਾਂ ਲੋਕਾਂ ਦੀ ਜੀਅ-ਜਾਨ ਨਾਲ ਸੇਵਾ ਅਤੇ ਹਰ ਸੰਭਵ ਸਹਾਇਤਾ ਕਰ ਰਹੇ ਹਨ। ਭੁਚਾਲਾਂ, ਤੁਫ਼ਾਨਾਂ, ਹੜ੍ਹਾਂ ਤੇ ਜੰਗਲੀ ਅੱਗਾਂ ਵਰਗੇ ਭਿਆਨਕ ਕੁਰਦਤੀ ਹਾਦਸਿਆਂ ਸਮੇਂ ਸਿੱਖ ਲੋਕ ਆਪਣੀ ਜਾਨ ਨੂੰ ਜੋਖ਼ਮ ਵਿਚ ਪਾ ਕੇ ਵੀ ਦੂਸਰੇ ਲੋਕਾਂ ਨੂੰ ਬਚਾਉਂਦੇ ਹਨ।

ਧਰਮ ਸਾਨੂੰ ਸਹਿਹੋਂਦ-ਸਹਿਚਾਰ, ਪ੍ਰੇਮ ਤੇ ਮਾਨਵੀ ਗੁਣਾਂ ਸਹਿਤ ਅਮਨ-ਸ਼ਾਂਤੀ ਨਾਲ 'ਜੀਓ ਤੇ ਜਿਊਣ ਦਿਓ' ਦੀ ਸਿੱਖਿਆ ਦੇਂਦਾ ਹੈ। ਧਰਮ ਸਾਨੂੰ ਹਰ ਕਿਸਮ ਦੇ ਲਾਲਚ, ਈਰਖਾ, ਨਫ਼ਰਤ ਤੇ ਕਾਮ, ਕਰੋਧ ਤਿਆਗਣ ਵਾਸਤੇ ਵੀ ਤਿਆਰ ਕਰਦਾ ਹੈ ਕਿਉਂਕਿ ਸਭ ਮਨੁੱਖ



ਤੇ ਹੋਰ ਜੀਵ-ਜੰਤੂ ਵੀ ਇਕੋ ਪ੍ਰਮਾਤਮਾ ਦੀ ਹੀ ਸੰਤਾਨ ਹੋਣ ਕਾਰਨ ਬਰਾਬਰ ਹਨ- ਕੋਈ ਵੀ ਵੱਡਾ ਜਾਂ ਛੋਟਾ, ਤੁੱਛ ਜਾਂ ਮਹਾਨ ਨਹੀਂ। ਮਹਾਨਤਾ ਜਨਮ-ਜਾਤ ਨਾਲ ਨਹੀਂ, ਚੰਗੇ ਕੰਮ ਕਰਨ ਨਾਲ, ਮਨੁੱਖ-ਮਾਤਰ ਅਤੇ ਹੋਰ ਜੀਵਾਂ ਦੀ ਸੇਵਾ ਤੇ ਮਦਦ ਕਰਨ ਨਾਲ ਮਿਲਦੀ ਹੈ। ਪਰਮਾਤਮਾ ਦੁਆਰਾ ਸਿਰਜੇ ਇਸ ਸੁੰਦਰ ਸੰਸਾਰ ਅੰਦਰ ਵੱਸ ਰਹੇ ਮਨੁੱਖਾਂ ਵਿਚਕਾਰ ਕਿਸੇ ਵੀ ਕਿਸਮ ਦਾ ਕੋਈ ਲੜਾਈ-ਝਗੜਾ, ਜੰਗ-ਯੁੱਧ, ਲਾਲਚ, ਈਰਖਾ, ਨਫ਼ਰਤ ਆਦਿ ਨਹੀਂ ਹੋਣਾ ਚਾਹੀਦਾ। ਸਾਨੂੰ ਸੁਨਿਸ਼ਚਿਤ ਕਰਨਾ ਚਾਹੀਦਾ ਹੈ ਕਿ ਸੰਸਰ ਅੰਦਰ ਕਿਧਰੇ ਵੀ ਭੁੱਖਮਰੀ ਨਾ ਹੋਵੇ ਤੇ ਕੋਈ ਵੀ ਭੁੱਖਾ ਨਾ ਸਵੇਂ। ਕੇਵਲ ਆਪਸੀ ਪ੍ਰੇਮ-ਪਿਆਰ, ਸਤਿਕਾਰ-ਸਹਿਚਾਰ, ਸੇਵਾ-ਸਹਾਇਤਾ ਤੇ ਅਮਨ-ਸ਼ਾਂਤੀ ਵਰਗੀਆਂ ਭਾਵਨਾਵਾਂ ਹੀ ਹੋਣ। ਆਓ, ਅਸੀਂ ਸਭ ਅਜਿਹੀਆਂ ਉੱਚੀਆਂ-ਸੁੱਚੀਆਂ ਭਾਵਨਾਂਵਾਂ ਸਹਿਤ ਚੰਗੇ ਕਰਮ ਕਰਨ ਦਾ ਵੱਲ ਸਿੱਖੀਏ ਅਤੇ ਸਦਾ ਦੂਸਰਿਆਂ ਦਾ ਭਲਾ ਹੀ ਕਰੀਏ।

ਮੈਨੂੰ ਯਾਦ ਆ ਰਿਹਾ ਹੈ ਕਿ ਮਿਸਟਰ ਜੈਸਨ ਵੁਡ ਨੇ ਕਿਹਾ ਸੀ ਕਿ ਸਿੱਖ ਕਮਿਊਨਿਟੀ ਇਕ ਮਾਰਸ਼ਲ ਤੇ ਬਹਾਦੁਰ ਕੌਮ ਹੈ। ਮੈਂ ਚਾਹਵਾਂਗਾ ਕਿ ਸਿੱਖ ਲੋਕ ਸੁਹਿਰਦਤਾ, ਇਕਸਾਰਤਾ ਤੇ ਅਮਨ-ਸ਼ਾਂਤੀ ਦੇ ਦੂਤ ਵੀ ਬਣਨ ਕਿਉਂਕਿ ਵਰਤਮਾਨ ਸਮੇਂ ਦੀ ਏਹੀ ਮੰਗ ਤੇ ਜ਼ਰੂਰਤ ਹੈ। ਅਜੋਕੇ ਸੰਸਾਰ ਅੰਦਰ ਅਮਨ ਤੇ ਸ਼ਾਂਤੀ, ਸਥਿਰਤਾ ਤੇ ਖ਼ੁਸ਼ਹਾਲੀ ਤਦ ਹੀ ਸੰਭਵ ਹੈ ਜੇ ਸਾਰੇ ਮਨੁੱਖ ਅਤੇ ਦੇਸ਼ ਆਪਸ ਵਿੱਚ ਨਿੱਜੀ-ਨੇੜਤਾ, ਸੂਝ-ਸਿਆਣਪ ਭਰਿਆ ਪ੍ਰੇਮ-ਪਿਆਰ ਤੇ ਦੋਸਤਾਨਾ ਸੰਬੰਧ ਬਣਾ ਕੇ ਰੱਖਣ ਅਤੇ ਕਿਸੇ ਵੀ ਦੁੱਖ-ਮੁਸੀਬਤ ਸਮੇਂ ਇਕ ਦੂਸਰੇ ਦੀ ਸਹਾਇਤਾ ਅਵੱਸ਼ ਕਰਨ।''

ਆਪਣੇ ਉਪਦੇਸ਼ ਤੇ ਸ਼ੰਦੇਸ਼ ਦੇ ਅੰਤ ਵਿਚ ਸ੍ਰੀ ਸਤਿਗੁਰੂ ਜੀ ਨੇ ਸਭਨਾਂ ਦਾ ਧੰਨਵਾਦ ਕਰਦੇ ਹੋਏ ਸਭ ਵਾਸਤੇ ਖ਼ੁਸ਼ੀ ਦੀ ਕਾਮਨਾ ਕੀਤੀ।

- ਸੰਕਲਨ ਕਰਤਾ: ਮੁਹਿੰਦਰ ਸਿੰਘ ਕੂਕਾ,
ਸੰਪਰਕ: 9599120028
ਫ਼ਰੀਦਾਬਾਦ

# ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤ ਨ ਜਾਈ ਲਖਿਆ

ਸ੍ਰੀ ਸਤਿਗੁਰੂ ਜੀ ਅਤੇ ਕੁਝ ਸਿੰਘ ਫੈਰੀ ਤੇ ਸਿਟੀ ਪੁੱਜੇ। ਸਿਟੀ ਸੈਂਟਰ, ਓਪੇਰਾ ਹਾਊਸ ਅਤੇ ਬੁਟੈਨੀਕਲ ਗਾਰਡਨ ਜਿਧਰ ਵੀ ਸ੍ਰੀ ਸਤਿਗੁਰੂ ਜੀ ਸੰਗਤਾਂ ਸਹਿਤ ਵਿਚਰਦੇ, ਤਾਂ ਸਾਰਾ ਵਾਤਾਵਰਣ ਸਫੈਦ ਰੰਗ ਵਿੱਚ ਰੰਗਿਆ ਜਾਂਦਾ। ਸਾਬਤ ਸੂਰਤ ਸਿੱਖੀ ਸਰੂਪ ਸੌ ਤੋਂ ਵੱਧ ਗਿਣਤੀ ਵਿਚ ਨਾਮਧਾਰੀ ਸੰਗਤ, ਜਿਧਰ ਵੀ ਜਾਂਦੇ ਗੋਰੇ ਲੋਕ, ਖਲੋ-ਖਲੋ ਕੇ ਵੇਖਦੇ ਕਈਆਂ ਕਿਹਾ ਵੀ ਤੁਸੀਂ ਤਾਂ ਏਂਜ਼ਲਜ (ਫਰਿਸ਼ਤੇ) ਜਾਪਦੇ ਹੋ। ਕਈ ਨਾਲ ਖਲੋ ਤਸਵੀਰਾਂ ਖਿਚਵਾਉਂਦੇ। ਸਤਿਗੁਰੂ ਸੱਚੇ ਪਾਤਸ਼ਾਹ ਵਾਲਾ ਬਖਸ਼ਿਆ ਸਿੱਖੀ ਸਰੂਪ ਹੈ ਹੀ ਕੁਦਰਤ ਨਾਲ ਇੱਕ ਮਿੱਕ ਹੋਇਆ ਸਰੂਪ, ਨਾ ਕੋਈ ਫੈਸ਼ਨ, ਨਾ ਭੜਕਾਹਟ। ਸ੍ਰੀ ਸਤਿਗੁਰੂ ਜੀ ਨੇ ਸਭ ਤੋਂ ਵੱਧ ਸਮਾਂ, ਬੁਟੈਨੀਕਲ ਗਾਰਡਨ ਵਿੱਚ ਬਿਤਾਇਆ, ਤਰ੍ਹਾਂ ਤਰ੍ਹਾਂ ਦੇ ਰੁੱਖ ਬਿਰਖ ਫੁੱਲ ਬੂਟੇ ਆਦਿ ਕੁਦਰਤ ਦਾ ਅਦਭੁੱਤ ਸੁੰਦਰ ਸਰੂਪ ਨਿਹਾਰਦਿਆਂ ਕੁਦਰਤ ਤੋਂ ਬਲਿਹਾਰ ਜਾਂਦਿਆਂ ਸੈਂਕੜੇ ਸਾਲ ਪੁਰਾਣੇ ਰੁੱਖ ਵੇਖਦਿਆਂ ਕੇਡੀ ਪੀਡੀ ਅਤੇ ਕਦੀਮੀ ਸਾਂਝ ਹੈ ਰੁਖਾਂ ਅਤੇ ਮਨੁੱਖਾਂ ਦੀ ਅਤੇ ਉਸਤੋਂ ਵੀ ਨੇੜੇ ਦੀ ਸਾਂਝ ਹੈ, ਰੁੱਖਾਂ ਅਤੇ ਪੰਛੀਆਂ ਦੀ ਜਿਨ੍ਹਾਂ ਪੰਛੀਆਂ ਦੇ ਵਸੇਬੇ ਹਨ, ਆਲ੍ਹਣੇ ਹਨ, ਘਰ ਹਨ ਕਲੋਨੀਆਂ ਹਨ ਅਤੇ ਜਿਨ੍ਹਾਂ ਦਾ ਸੰਸਾਰ ਹੀ ਰੁੱਖ ਹਨ। ਬੁਟੈਨੀਕਲ ਗਾਰਡਨ ਵੇਖਦਿਆਂ ਅਨੇਕਾਂ ਪੰਛੀਆਂ ਦੇ ਵੀ ਦੀਦਾਰੇ ਹੋਏ। ਜੇਡੀ ਪੁਰਾਣੀ ਸਾਂਝ ਰੁਖਾਂ, ਮਨੁਖਾਂ, ਪਸ਼ੂਆਂ-ਪੰਛੀਆਂ ਅਤੇ ਜੀਵ-ਜੰਤੂਆਂ ਦੀ ਹੈ ਉਸਤੋਂ ਵੀ ਪੁਰਾਣੀ ਸਾਂਝ ਹੈ- ਸਮੁੱਚੀ ਕਾਇਨਾਤ ਨਾਲ ਸਤਿਗੁਰੂ ਦੀ। ਇਸੇ ਕੁਦਰਤ ਦੀ ਵੰਨ ਸੁਵੰਨਤਾ ਤੋਂ ਬਲਿਹਾਰ ਜਾਂਦਿਆਂ ਆਦਿ ਗੁਰੂ ਬਾਬਾ-ਸਤਿਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ।

"ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤੁ ਨ ਜਾਈ ਲਖਿਆ" ਰਹਾਉ




ਸਤਿਗੁਰੂ ਸੱਚੇਪਾਤਸ਼ਾਹ ਨੇ ਲੰਮੇ ਚੌੜੇ ਬੁਟੈਨੀਕਲ ਗਾਰਡਨ ਵਿੱਚ ਵਿਚਰਦਿਆਂ ਕੁਦਰਤ ਨੂੰ ਨਿਹਾਰਦਿਆਂ, ਬਲਿਹਾਰ ਜਾਂਦਿਆਂ, ਸਿੱਖਾਂ ਨਾਲ ਹਾਸ-ਵਿਲਾਸ ਕਰਦਿਆਂ, ਸੰਗਤਾਂ ਨੂੰ ਨਿਵਾਜਦਿਆਂ। ਸ਼ਾਮ ਤੱਕ ਦਾ ਸਮਾਂ ਏਥੇ ਹੀ ਸੁਹਾਵਣਾ ਕੀਤਾ ਅਤੇ ਇਹ ਧਰਤੀ, ਰੁੱਖ-ਬਿਰਖ ਅਤੇ ਸੰਗਤਾਂ ਧੰਨ ਹੋਈਆਂ ਸਤਿਗੁਰੂ ਸੱਚੇ ਦਾ ਸੰਗ ਸਾਥ ਮਾਣਦਿਆਂ।

## ਅਸਟ੍ਰੇਲੀਆ ਦਾ ਅਤੀਤ

ਅੱਜ ਦਾ ਅਸਟ੍ਰੇਲੀਆ ਬੇਸ਼ੱਕ ਸੱਜਿਆ, ਸੰਵਰਿਆਂ ਅਤੇ ਇੱਕ ਸੱਭਿਆ ਦੇਸ਼ ਹੈ, ਪਰ ਇਸਦੇ ਅਤੀਤ ਵਿੱਚ ਇੰਗਲੈਂਡ ਦੇ ਗੋਰਿਆਂ ਵਲੋਂ ਇਥੋਂ ਦੇ ਮੂਲ ਨਿਵਾਸੀਆਂ ਦੀ ਨਸਲ ਕੁਸ਼ੀ ਲਈ ਕੀਤੇ ਤੱਸ਼ਦਦ ਵੀ ਇਸਦੇ ਇਤਿਹਾਸ ਦਾ ਇਕ ਵਹਿਸ਼ੀ ਅਤੇ ਕੁਰੂਪ ਚਿਹਰਾ ਪੇਸ਼ ਕਰਦੇ ਹਨ। ਜਦੋਂ ਅਠਾਰਵੀਂ ਸਦੀ ਦੇ ਅੱਠਵੇਂ ਦਹਾਕੇ ਵਿੱਚ ਯੂਰਪੀਨ ਅਸਟ੍ਰੇਲੀਆ ਆਏ ਅਤੇ ਇਸ ਧਰਤੀ ਤੇ ਕਬਜ਼ਾ ਕਰਨ ਅਤੇ ਪੱਕੇ ਮਾਲਕੀ ਹੱਕ ਕਾਇਮ ਕਰਨ ਲਈ ਇਥੋਂ ਦੇ ਮੂਲ ਨਿਵਾਸੀਆਂ ਨੂੰ ਜਿਹੜੇ ਅਜੇ ਜੰਗਲੀ ਜੀਵਨ ਜੀਅ ਰਹੇ ਸਨ, ਕੀੜੇ ਮਕੌੜਿਆ ਵਾਂਗ ਖਤਮ ਕੀਤਾ। ਹੁਣ ਮੂਲ ਨਿਵਾਸੀ ਬਹੁਤ ਘੱਟ ਗਿਣਤੀ ਵਿੱਚ ਹਨ ਅਤੇ ਵਰਤਮਾਨ ਅਸਟ੍ਰੇਲੀਆ ਦੇ ਰਾਜ ਨੇਤਾ, ਉਨ੍ਹਾਂ ਦੇ ਵੱਡੇਰਿਆਂ ਵਲੋਂ ਕੀਤੇ ਜ਼ੁਲਮਾਂ ਨੂੰ ਬਹੁਤ ਬੁਰਾ ਮੰਨਦੇ ਹਨ ਅਤੇ ਇਥੋਂ ਦੇ ਪ੍ਰਧਾਨ ਮੰਤਰੀ ਪਬਲਿਕ ਤੌਰ ਤੇ ਮੁਆਫੀ ਵੀ ਮੰਗ ਚੁੱਕੇ ਹਨ। ਇਸੇ ਤਰ੍ਹਾਂ ਦੇ ਜ਼ੁਲਮ ਗੋਰਿਆਂ ਨੇ ਅਮਰੀਕਾ ਅਤੇ ਕੈਨੇਡਾ ਦੇ ਮੂਲ ਨਿਵਾਸੀਆਂ ਤੇ ਵੀ ਕੀਤੇ। ਇਥੋਂ ਤਕ ਕਿ ਉਸ ਸਮੇਂ ਦੇ ਕ੍ਰਿਸ਼ੀਚਿਐਨਟੀ ਦੇ ਪ੍ਰਚਾਰਕ ਪਾਦਰੀਆਂ ਨੇ ਮੂਲ ਨਿਵਾਸੀਆਂ ਦੇ ਹਜ਼ਾਰਾਂ ਬੱਚੇ ਵੀ ਮਾਰੇ, ਜਿੰਨਾਂ ਦੇ ਹੁਣ ਪਿੰਜਰ ਲੱਭ ਰਹੇ ਹਨ। ਮਾਰ ਕੇ ਸਕੂਲ ਦੇ ਨੇੜੇ ਹੀ ਦੱਬ ਦੇਂਦੇ ਸਨ। ਕ੍ਰਿਸ਼ਚੈਨਟੀ ਦੇ ਪ੍ਰਚਾਰਕਾਂ ਵਲੋਂ ਕੀਤੇ ਜ਼ੁਲਮਾਂ ਲਈ ਸੰਨ 2022 ਵਿੱਚ ਪੋਪ ਨੇ ਕੈਨੇਡਾ ਜਾ ਕੇ ਜਨਤਕ ਤੌਰ ਤੇ ਮੁਆਫੀ ਵੀ ਮੰਗੀ, ਪਰ ਅਜ ਕਲ ਕੈਨੇਡਾ ਵਾਂਗ ਆਸਟ੍ਰੇਲੀਆ ਵੀ ਪੰਜਾਬੀ ਵਿਦਿਆਰਥੀ ਦੇ ਸੁਪਨਿਆ ਦਾ ਦੇਸ਼ ਹੈ। ਪਿਛਲੇ ਕਰੀਬ ਡੇਢ ਦਹਾਕੇ ਵਿੱਚ ਨਾਮਧਾਰੀ ਵਿਦਿਆਥੀਆਂ ਦੀ ਵੀ ਵੱਡੀ ਆਮਦ ਹੋਈ ਹੈ ਇਸ ਦੇਸ਼ ਵਿਚ।





ਹਰਪਾਲ ਸਿੰਘ ਸੇਵਕ
(ਲੇਖਕ)

# ਅਸਟ੍ਰੇਲੀਆ ਦੇ ਨਾਮਧਾਰੀ ਸਿੱਖਾਂ ਦੀਆਂ ਧਾਰਮਿਕ ਗਤੀਵਿਧੀਆਂ ਨੂੰ ਸਰਕਾਰੀ ਚੈਨਲ SBS ਪੰਜਾਬੀ ਨੇ ਪ੍ਰਮੁਖਤਾ ਦਿਤੀ

ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ ਵਲੋਂ ਮੈਲਬੌਰਨ ਵਿਖੇ ਆਪਣੇ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਜਿਥੇ ਖਾਲਸਾ ਸਥਾਪਨਾ ਦਿਵਸ ਵਿਸਾਖੀ ਨੂੰ ਧੂਮਧਾਮ ਨਾਲ ਮਣਾਇਆ ਗਿਆ ਉਥੇ ਅੰਤਰਰਾਸ਼ਟ੍ਰੀ ਪੱਧਰ ਦਾ ਸਰਬ ਧਰਮ ਸੰਮੇਲਨ ਆਪਣਾ ਨਿਵੇਕਲਾ ਪ੍ਰਭਾਵ ਛੱਡ ਗਿਆ। ਸਰਬ ਧਰਮ ਸੰਮੇਲਨ ਦੇ ਸਫਲ ਅਯੋਜਨ ਦਾ ਪ੍ਰਿੰਟ ਅਤੇ ਇਲੈਕਟ੍ਰੋਨਿਕ ਮੀਡਿਆ ਨੇ ਰੱਜ ਕੇ ਨੋਟਿਸ ਲਿਆ। ਜਿਨ੍ਹਾਂ ਵਿਚ **PTC News**, ਸਾਂਝਾ ਟੀਵੀ, **News only** ਨੇ ਜਿਥੇ ਸਮੇ-ਸਮੇਂ ਇੰਟਰਵਿਊ ਪ੍ਰਸਾਰਤ ਕੀਤੇ ਉਥੇ ਅਸਟ੍ਰੇਲੀਆ ਦੇ ਸਰਕਾਰੀ SBS ਪੰਜਾਬੀ ਚੈਨਲ ਵਾਲਿਆਂ ਦੀ ਉਚੇਚੀ ਸ਼ਲਾਘਾ ਕਰਨੀ ਬਣਦੀ ਹੈ ਕਿ ਉਹਨਾ ਨਾਮਧਾਰੀ ਸਿੱਖਾਂ ਵਲੋਂ ਕੀਤੇ ਗਏ ਇਨ੍ਹਾਂ ਵਿਸ਼ੇਸ਼ ਕਾਰਜਕ੍ਰਮਾ ਦੀ ਮਹੱਤਤਾ ਨੂੰ ਸਮਝਦਿਆਂ ਨਾਮਧਾਰੀ ਸਿੱਖ ਸੁਸਾਇਟੀ ਅਸਟ੍ਰੇਲੀਆ ਨਾਲ ਜਿਥੇ ਸਮੇਂ ਸਮੇਂ ਸੰਪਰਕ ਸਥਾਪਤ ਕੀਤੇ ਉਥੇ ਸਮੇਂ ਸਮੇਂ ਸੁਸਾਇਟੀ ਦੇ ਕੁਝ ਨੁਮਾਇੰਦਿਆਂ ਨਾਲ ਉਚੇਚੇ ਇੰਟਰਵਿਊ ਲੈ ਕੇ ਪ੍ਰਸਾਰਤ ਵੀ ਕੀਤੇ ਅਤੇ ਨਾਲ ਦੀ ਨਾਲ ਵੈਬਸਾਈਟ 'ਤੇ ਵੀ ਪਾ ਦਿਤੇ।




23 ਅਪ੍ਰੈਲ ਨੂੰ ਹੋਣ ਜਾ ਰਹੇ ਸਰਬ ਧਰਮ ਸੰਮੇਲਨ ਸਬੰਧੀ SBS ਪੰਜਾਬੀ ਚੈਨਲ ਦੇ ਰਿਪੋਰਟਰ ਪ੍ਰੀਤਇੰਦਰ ਸਿੰਘ ਗਰੇਵਾਲ ਨੇ ਨਾਮਧਾਰੀ ਸਿੱਖ ਸੁਸਾਇਟੀ ਦੇ ਦੋ ਨੁਮਾਇੰਦਿਆਂ ਸ੍ਰ. ਅਮਰਜੀਤ ਸਿੰਘ ਭੁਰਜੀ ਅਤੇ ਸ੍ਰ. ਕਰੁਨਜੀਤ ਸਿੰਘ ਨਾਲ ਇਕ ਇੰਟਰਵਿਊ ਲੈਂਦਿਆ ਸੰਮੇਲਨ ਦੇ ਮਕਸਦ ਅਤੇ ਰੂਪ ਰੇਖਾ ਸਬੰਧੀ ਜਿਹੜੇ ਸਵਾਲ ਕੀਤੇ ਉਨ੍ਹਾਂ ਦੇ ਜਵਾਬ ਕੁਝ ਇਸਤਰ੍ਹਾਂ ਇਨ੍ਹਾਂ ਨੁਮਾਇੰਦਿਆਂ ਨੇ ਦਿਤੇ:- ਨਾਮਧਾਰੀ ਸਿੱਖ ਇੱਕ ਧਾਰਮਿਕ ਭਾਈਚਾਰਾ ਹੈ ਜਿਸ ਨਾਲ ਸਬੰਧਿਤ ਅੰਦਾਜ਼ਨ 500 ਤੋਂ ਵੀ ਵੱਧ ਲੋਕ ਆਸਟ੍ਰੇਲੀਆ ਰਹਿੰਦੇ ਹਨ। ਉਹਨਾਂ ਦਾ ਭਾਈਚਾਰਾ ਜਾਤ, ਧਰਮ, ਰੰਗ ਅਤੇ ਖੇਤਰੀ ਵਖਰੇਵਿਆਂ ਤੋਂ ਉੱਪਰ ਉੱਠਕੇ ਇਕਜੁੱਟਤਾ ਤੇ ਸਾਂਝੀਵਾਲਤਾ ਦੇ ਫ਼ਲਸਫ਼ੇ 'ਤੇ ਪਹਿਰਾ ਦੇਣ ਦੀ ਕੋਸ਼ਿਸ਼ ਕਰਦਾ ਹੈ। ਨੁਮਾਇੰਦਿਆਂ ਨੇ ਦਸਿਆ ਕਿ ਮੈਲਬੌਰਨ ਵਿੱਚ ਵਿਸ਼ਵ ਸ਼ਾਂਤੀ ਤੇ ਧਾਰਮਿਕ ਸਦਭਾਵਨਾ ਵਿਸ਼ੇ 'ਤੇ ਇੱਕ ਅੰਤਰ-ਧਰਮੀ ਸੈਮੀਨਾਰ ਕਰਵਾਇਆ ਜਾ ਰਿਹਾ ਹੈ ਜਿਸ ਦੀ ਮੇਜ਼ਬਾਨੀ ਨਾਮਧਾਰੀ ਸਿੱਖ ਭਾਈਚਾਰੇ ਦੇ ਅਧਿਆਤਮਿਕ ਮੁਖੀ ਸਤਿਗੁਰੂ ਉਦੇ ਸਿੰਘ ਜੀ ਕਰਨਗੇ। ਸੈਮੀਨਾਰ ਵਿੱਚ ਵੱਖ-ਵੱਖ ਧਰਮਾਂ ਦੇ ਪ੍ਰਮੁੱਖ ਬੁਲਾਰੇ ਸ਼ਾਮਲ ਹੋਣਗੇ ਜੋ ਇਸ ਸਿਲਸਿਲੇ ਵਿੱਚ ਆਪਣੀ ਸੂਝ ਅਤੇ ਦ੍ਰਿਸ਼ਟੀਕੋਣ ਸਾਂਝੇ ਕਰਨਗੇ।

ਸ੍ਰ. ਕਰੁਨਜੀਤ ਸਿੰਘ ਨੇ ਦੱਸਿਆ ਕਿ ਮੈਲਬੌਰਨ ਵਿਚਲੀ ਸਰਬ-ਧਰਮੀ ਸਦਭਾਵਨਾ ਕਾਨਫਰੰਸ ਵਿੱਚ ਐਂਗਲਿਕਨ ਚਰਚ, ਕੈਥੋਲਿਕ ਚਰਚ, ਆਰਥੋਡਾਕਸ ਚਰਚ, ਹਰੇ ਰਾਮ ਹਰੇ ਕ੍ਰਿਸ਼ਨ, ਵਿਕਟੋਰੀਆ ਹਿੰਦੂ ਮੰਦਰ ਦੇ ਪ੍ਰਧਾਨ, ਬਾਪਸ (ਸਵਾਮੀ ਨਰਾਇਣ), ਅਹਿਮਦੀਆ ਮੁਸਲਿਮ ਪ੍ਰਧਾਨ, ਨਿਰੰਕਾਰੀ ਹੈੱਡ ਡੈਲੀਗੇਟ, ਵੇਦਾਂਤਾ ਭਾਈਚਾਰੇ ਤੋਂ ਸਵਾਮੀ ਸੁਨੀਸ਼ਥਾਨੰਦ ਅਤੇ ਹੋਰ ਵੀ ਕਈ ਧਾਰਮਿਕ ਆਗੂਆਂ ਨੇ ਸ਼ਾਮਿਲ ਹੋਕੇ ਆਪਣੇ ਵਿਸ਼ਵ ਸ਼ਾਂਤੀ ਦੇ ਸੁਨੇਹੇ ਨੂੰ ਸਾਂਝਾ ਕਰਨਾ ਹੈ।

ਸ੍ਰ ਭੁਰਜੀ ਨੇ ਕਿਹਾ ਕਿ ਮੈਲਬੌਰਨ ਵਿਚਲਾ ਸਮਾਗਮ ਇੱਕ ਇਹੋ ਜਿਹਾ ਹੀ ਸਰਬ ਧਰਮ ਸੰਮੇਲਨ ਹੈ ਜੋ 9 ਮਾਰਚ ਨੂੰ ਨਾਮਧਾਰੀ ਭਾਇਚਾਰੇ ਦੇ ਕੇਂਦਰ-ਬਿੰਦੂ ਸ੍ਰੀ ਭੈਣੀ ਸਾਹਿਬ ਵਿੱਚ ਹੋਇਆ ਸੀ ਉਸ ਤੋਂ ਸੇਧ ਲੈਕੇ ਉਲੀਕਿਆ ਗਿਆ ਹੈ। ਭੈਣੀ ਸਾਹਿਬ ਵਿੱਚ ਹਜ਼ਾਰਾਂ-ਲੱਖਾਂ ਲੋਕਾਂ ਦੀ ਹਾਜ਼ਰੀ ਦੱਸਦੀ ਸੀ ਕਿ ਇਹੋ ਜਿਹੇ ਸੰਮੇਲਨਾਂ ਦੀ ਅੱਜ ਦੇ ਸਮੇਂ ਵਿੱਚ ਕਿੰਨੀ ਅਹਿਮੀਅਤ ਹੈ। ਇਸ ਸੈਮੀਨਾਰ ਜ਼ਰੀਏ ਅਸੀਂ ਵੱਖ-ਵੱਖ ਧਰਮਾਂ ਅਤੇ ਸੱਭਿਆਚਾਰਾਂ ਦੇ ਲੋਕਾਂ ਵਿਚਲੀ ਆਪਸੀ ਸਮਝ ਅਤੇ ਪਿਆਰ-ਸਤਿਕਾਰ ਨੂੰ ਵਧਾਓਣ ਦੀ ਕੋਸ਼ਿਸ਼ ਵਿੱਚ ਹਾਂ। ਸਾਡਾ ਮੰਨਣਾ ਹੈ ਕਿ ਆਪਣੇ ਤਜ਼ਰਬਿਆਂ ਅਤੇ ਦ੍ਰਿਸ਼ਟੀਕੋਣਾਂ ਨੂੰ ਸਾਂਝਾ ਕਰਕੇ ਅਸੀਂ ਇੱਕ ਦੂਜੇ ਤੋਂ ਸਿੱਖ ਸਕਦੇ ਹਾਂ ਅਤੇ ਇੱਕ ਸ਼ਾਂਤੀਪੂਰਨ ਅਤੇ ਸਦਭਾਵਨਾ ਭਰੇ ਸੰਸਾਰ ਲਈ ਸਾਂਝੇ ਉੱਦਮ ਕਰ ਸਕਦੇ ਹਾਂ ਸਾਡੇ ਅਧਿਆਤਮਿਕ ਮੁਖੀ ਸਤਿਗੁਰੂ ਉਦੇ ਸਿੰਘ ਜੀ ਨੇ ਸਾਨੂੰ ਸਿਖਾਇਆ ਹੈ ਕਿ ਸਾਰੇ ਧਰਮ ਇੱਕੋ ਬੁਨਿਆਦੀ ਸੱਚਾਈ ਉੱਤੇ ਟਿਕੇ ਹਨ ਤੇ ਉਹ ਹੈ ਪਿਆਰ, ਦਇਆ ਅਤੇ ਨਿਰਸਵਾਰਥਤਾ। ਇਹਨਾਂ ਸਰਵ-ਵਿਆਪੀ ਕਦਰਾਂ-ਕੀਮਤਾਂ ਨੂੰ ਅਪਣਾ ਕੇ ਹੀ ਅਸੀਂ ਵਿਸ਼ਵ ਸ਼ਾਂਤੀ ਦਾ ਤਸੱਵਰ ਕਰ ਸਕਦੇ ਹਾਂ। ਸ੍ਰ. ਭੁਰਜੀ ਨੇ ਨਾਮਧਾਰੀ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਦਾ ਜ਼ਿਕਰ ਕਰਦਿਆਂ ਕੂਕਾ ਵਿਦਰੋਹ ਤੇ ਉਨ੍ਹਾਂ ਦੇ ਭਾਰਤ ਲਈ ਆਜ਼ਾਦੀ ਸੰਗਰਾਮ ਵਿਚਲੇ ਲਾਸਾਨੀ ਇਤਿਹਾਸ ਬਾਰੇ ਵੀ ਦਸ਼ਿੱਆ।

**RAMADAN MUSLIM PROGRAM**



Left onwards: Sunny Dugal - President Nirankari, Jack kowarzik - Deputy Mayor of cardina shire, Nirmal Singh Namdhari, Emma vulin - MP of Pakenham, Abanoub Attalla - Orthodox Church, Jason Wood MP - Parliament for La Trobe, Imam, Imtiaz Naveed Ahmed - Ahmadiyya Muslim, Swami Sunishthananda Ji - Vedanta Society,Gurpreet Singh ( Chanji ), Harwinder Singh etc.

# ਮੈਲਬੌਰਨ ਵਿਖੇ ਨਾਮਧਾਰੀ ਗੁਰਦੁਵਾਰਾ 'ਜਗਜੀਤ ਮੰਦਰ' ਦੇ ਨਿਰਮਾਣ ਦੀ ਸੇਵਾ ਨਿਭਾਉਂਦੇ ਨੌਜਵਾਨ














# ਮੈਲਬੌਰਨ ਵਿਖੇ ਨਾਮਧਾਰੀ ਗੁਰਦੁਵਾਰਾ 'ਜਗਜੀਤ ਮੰਦਰ' ਦੇ ਨਿਰਮਾਣ ਦੀ ਸੇਵਾ ਨਿਭਾਉਂਦੇ ਨੌਜਵਾਨ











– ਹਰਪਾਲ ਸਿੰਘ ਸੇਵਕ

# ਸਤਿਗੁਰੂ ਉਦੇ ਸਿੰਘ ਜੀ ਦਾ ਚੌਥਾ ਅਸਟ੍ਰੇਲੀਆ ਦੌਰਾ: ਅਪ੍ਰੈਲ 2023

**(ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸੇਵਕ ਰਹੇ ਵਿਦਵਾਨ ਲੇਖਕ ਸੰਤ ਹਰਪਾਲ ਸਿੰਘ ਸੇਵਕ ਜੀ ਨੇ ਇਸ ਵਾਰ ਆਸਟ੍ਰੇਲੀਆ ਦੌਰੇ ਸਮੇਂ ਸਤਿਗੁਰੂ ਉਦੇ ਸਿੰਘ ਜੀ ਨਾਲ ਸੰਗ-ਸਾਥ ਮਾਣਦਿਆਂ ਸਤਿਗੁਰੂ ਜੀ, ਉਹਨਾਂ ਦੇ ਹਜ਼ੂਰੀ ਰਾਗੀਆਂ, ਪ੍ਰਚਾਰਕ ਜਥੇਦਾਰਾਂ ਅਤੇ ਉਥੋਂ ਦੇ ਨਾਮਧਾਰੀ ਸਿੱਖਾਂ ਦੀਆਂ ਗਤੀਵਿਧਿਆਂ ਨੂੰ ਬੜੇ ਵਿਸਤਾਰ ਵਿੱਚ ਕਲਮ-ਬੰਦ ਕੀਤਾ ਹੈ। ਇਹ ਵਿਸਤ੍ਰਿਤ ਰਿਪੋਰਟ ਭਵਿੱਖਤ ਦਸਤਾਵੇਜ਼ ਸਾਬਤ ਹੋਵੇਗਾ। ਨਾਮਧਾਰੀ ਪੰਥ ਦੇ ਕੇਂਦਰੀ ਅਖਬਾਰ 'ਸਤਿਜੁਗ' ਨੇ ਇਸ ਰਿਪੋਰਟ ਦੀ ਪਹਿਲੀ ਕਿਸ਼ਤ ਪ੍ਰਕਾਸ਼ਤ ਵੀ ਕਰ ਦਿਤੀ ਹੈ।ਪੇਸ਼ ਹਨ ਇਸ ਵੱਡੀ ਰਿਪੋਰਟ ਦੇ ਕੁਝ ਹਿੱਸੇ। -ਸੰਪਾਦਕ)**


ਲੇਖਕ

ਸਤਿਗੁਰੂ, ਸਿੱਖੀ ਫੁਲਵਾੜੀ ਦਾ ਸਿਰਜਨਹਾਰ ਹੈ, ਮਾਲਕ ਹੈ ਅਤੇ ਪਾਲਕ ਵੀ ਹੈ। ਆਦਿ ਗੁਰੂ ਬਾਬਾ, ਸਤਿਗੁਰੂ ਨਾਨਕ ਦੇਵ ਜੀ ਨੇ ਈਸਵੀ ਸਦੀ ਪੰਦਰਵੀ ਵਿੱਚ ਹਿੰਦੁਸਤਾਨ ਦੀ ਧਰਤੀ ਤੇ ਅਵਤਾਰ ਧਾਰਿਆ। ਗੁਰੂ ਸਾਹਿਬ ਨੇ ਵਹਿਮਾਂ-ਭਰਮਾਂ ਅਤੇ ਕਰਮਾ-ਕਾਂਢਾਂ ਵਿੱਚ ਉਲਝੀ ਲੋਕਾਈ ਨੂੰ ਵੇਖਿਆ। ਪਰਉਪਕਾਰ ਹਿੱਤ 'ਚੜਿਆ ਸੋਧਣਿ ਧਰਤਿ ਲੋਕਾਈ॥' ਜਗਤ ਕਲਿਆਣ ਹਿੱਤ ਚਾਰੇ ਦਿਸ਼ਾਵਾਂ ਵਿੱਚ ਯਾਤਰਾਵਾਂ (ਉਦਾਸੀਆਂ) ਕੀਤੀਆਂ। ਨਾਮ-ਬਾਣੀ, ਸੇਵਾ-ਸਿਮਰਨ ਅਤੇ ਪਰਉਪਕਾਰ ਆਦਿ ਸਦ-ਮਾਰਗ ਤੇ ਚੱਲਣ ਦਾ ਉਪਦੇਸ਼ ਦਿੱਤਾ।

ਕਿਰਤ-ਵਿਰਤ ਹਿੱਤ ਜਿੱਥੇ ਜਿਥੇ ਸਿੱਖ ਵਸਦੇ ਹਨ, ਸਤਿਗੁਰੂ ਸਾਹਿਬਾਨ ਉਥੇ ਉਥੇ ਜਾਕੇ ਪੰਥ ਖਾਲਸਾ ਖੇਤੀ ਦੀ ਸਾਂਭ ਸੰਭਾਲ ਕਰਦੇ ਹਨ। ਜਿਵੇਂ ਦਰਿਆ ਜਿੱਧਰ ਜਿੱਧਰ ਦੀ ਲੰਘਦਾ ਹੈ, ਧਰਤੀ ਹਰੀ ਭਰੀ ਹੋ ਜਾਂਦੀ ਹੈ।

ਸਤਿਗੁਰੂ ਨਾਨਕ ਦੇਵ ਜੀ ਅਤੇ ਆਪ ਦੇ ਜਾਂ-ਨਸ਼ੀਨ ਸਤਿਗੁਰੂ ਸਾਹਿਬਾਨ ਨੇ ਸ੍ਰਿਸ਼ਟੀ ਦੇ ਕਲਿਆਣ ਹਿੱਤ ਲੰਬੀਆਂ ਯਾਤਰਾਵਾਂ (ਉਦਾਸੀਆਂ) ਕੀਤੀਆਂ।

**ਧੰਨੁ ਸੁ ਦੇਸੁ – ਗੁਰ ਚਰਨਾਂ ਦੀ ਛੁਹ ਪ੍ਰਾਪਤ ਆਸਟ੍ਰੇਲੀਆ:**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਦੋਂ ਦੇਹ ਕਰਕੇ ਦਿਲ ਦਾ ਅਪ੍ਰੇਸ਼ਨ ਕਰਵਾਉਣਾ ਸੀ ਤਾਂ ਉਸ ਵੇਲੇ ਸ੍ਰੀ ਸਤਿਗੁਰੂ ਜੀ ਦੀਆਂ ਕੁਝ ਸ਼ਰਤਾਂ ਸਨ, ਇਕ ਚੈਲੇਂਜ ਸੀ ਡਾਕਟਰਾਂ ਵਾਸਤੇ – ਕਿ ਰੋਮ ਨਾ ਕੱਟੇ ਜਾਣ, ਅਪ੍ਰੇਸ਼ਨ ਦੌਰਾਨ ਕਿਸੇ ਦਾ ਬਲੱਡ (ਖੂਨ) ਨਹੀਂ ਲੈਣਾ, ਨਰਸ, ਮਰਦ ਹੀ ਹੋਣ, ਸਪਿਰਟ ਨਾ ਵਰਤੀ ਜਾਵੇ ਆਦਿ। ਡਾ. ਨਰਿੰਦਰਪਾਲ ਸਿੰਘ ਜੀ (ਬੰਕੋਕ) ਰਾਹੀਂ ਗਲ ਕਰਨ ਤੇ ਇਨ੍ਹਾਂ ਸ਼ਰਤਾਂ ਤਹਿਤ ਓਪਨ ਹਾਰਟ ਸਰਜਰੀ ਕਰਨ ਦਾ ਚੈਲੇਂਜ ਕਬੂਲਿਆ, ਅਸਟ੍ਰੇਲੀਆ ਨਿਵਾਸੀ ਡਾ. ਰੌਸ ਨੇ।

ਜੁਲਾਈ 1991 ਵਿੱਚ ਅਸਟ੍ਰੇਲੀਆ ਦੀ ਧਰਤੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ ਛੁਹ ਪ੍ਰਾਪਤ ਹੋਈ। ਉਸ ਸਮੇਂ ਸ੍ਰੀ ਸਤਿਗੁਰੂ ਜੀ ਸਿੱਖਾਂ ਸੇਵਕਾਂ ਸਹਿਤ ਬੰਕੋਕ ਤੋਂ ਸਿਡਨੀ ਪਧਾਰੇ। ਉਸ ਸਮੇਂ ਅਸਟ੍ਰੇਲੀਆ ਦੇ ਕੇਵਲ ਸਿਡਨੀ ਸ਼ਹਿਰ ਵਿੱਚ ਹੀ ਤਿੰਨ-ਚਾਰ ਨਾਮਧਾਰੀ ਪ੍ਰਵਾਰ ਸਨ। ਸਭ ਤੋਂ ਪੁਰਾਣੇ ਸਨ ਸ੍ਰ. ਦਲਬੀਰ ਸਿੰਘ ਜੀ 'ਤਰਸ (ਪੁੰਨੀ ਸਾਹਿਬ), ਕੁਝ ਸਮਾਂ ਪਹਿਲੋਂ ਆਏ ਸ੍ਰ. ਸ਼ਾਮ ਸਿੰਘ ਅਤੇ ਧਾਰੀਆ। ਅਪ੍ਰੇਸ਼ਨ ਏਡੀਲੇਡ ਵਿਖੇ ਸਰਕਾਰੀ ਹਸਪਤਾਲ ਵਿੱਚ ਹੋਇਆ। ਏਥੇ ਏਡੀਲੈਡ ਇੱਕ ਹਿੰਦੂ ਸੱਜਣ ਸਨ ਸ਼ਰਮਾ ਜੀ। ਬੜੇ ਸੁਹਿਰਦ ਅਤੇ ਸੱਜਣ ਪੁਰਸ਼ ਸਨ, ਧਾਰਮਿਕ ਬਿਰਤੀ ਦੇ, ਉਹ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਆਏ ਤੇ ਨਾਮ ਦੀ ਦਾਤ ਪ੍ਰਾਪਤ ਕਰਕੇ ਸਿੱਖ ਸਜ ਗਏ।

ਐਸਾ ਸੰਜੋਗ ਬਣਿਆ ਕਿ ਸੰਨ 2000 ਤੋਂ ਬਾਅਦ ਨਾਮਧਾਰੀ ਸਿੱਖ ਅਸਟ੍ਰੇਲੀਆ ਵਲ ਮੂਵ ਹੋਣੇ ਸ਼ੁਰੂ ਹੋ ਗਏ। ਅੱਜ ਇੰਗਲੈਂਡ, ਅਮਰੀਕਾ, ਕੈਨੇਡਾ ਵਾਂਗ ਆਸਟ੍ਰੇਲੀਆ ਦੇ ਕਈ ਸ਼ਹਿਰਾਂ ਵਿਚ ਨਾਮਧਾਰੀ ਸੰਗਤਾਂ ਭਰਪੂਰ ਗਿਣਤੀ ਵਿੱਚ ਹਨ। ਨਿਊਜ਼ੀਲੈਂਡ ਵਿੱਚ ਵੀ ਨਾਮਧਾਰੀ ਨੌਜੁਵਾਨ ਸੱਟਡੀ ਵੀਜੇ ਜਾਂ ਵਰਕ ਵੀਜੇ ਤੇ ਆ ਰਹੇ ਹਨ।

## 6 ਅਪ੍ਰੈਲ ਤੋਂ 25 ਅਪ੍ਰੈਲ 2023 :

ਸ੍ਰੀ ਸਤਿਗੁਰੂ ਜੀ ਦਾ ਅਸਟ੍ਰੇਲੀਆ ਦਾ ਚੌਥਾ ਦੌਰਾ ਹੋਇਆ। ਪਰਥ ਤੋਂ ਅਰੰਭ ਹੋ ਕੇ ਬ੍ਰਿਸਬਿਨ, ਸਿਡਨੀ ਤੋਂ ਹੁੰਦੇ ਹੋਏ ਮੈਲਬੌਰਨ ਵਿਖੇ ਦੌਰਾ ਸੰਪੂਰਨ ਹੋਇਆ। ਕਰੀਬ ਵੀਹ ਦਿਨਾ ਲਈ ਸੰਗਤਾਂ ਨੇ ਸਤਿਗੁਰੂ ਸੱਚੇ ਪਾਤਸ਼ਾਹ ਦੇ ਦਰਸ-ਪਰਸਦਿਆਂ ਨਾਮ ਬਾਣੀ, ਅਤੇ ਕਥਾ ਕੀਰਤਨ ਦਾ ਅਨੰਦ ਮਾਣਿਆ। 23 ਅਪ੍ਰੈਲ ਨੂੰ ਮੈਲਬੌਰਨ ਵਿਖੇ ਵਿਸ਼ਵ ਸ਼ਾਂਤੀ ਅਤੇ ਸਦਭਾਵਨਾ ਲਈ ਹੋਏ ਸਰਬ ਧਰਮ ਸੰਮੇਲਨ ਦੀ ਅਗਵਾਈ ਕੀਤੀ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜੀ ਦਾ ਅਸਟ੍ਰੇਲੀਆ ਦਾ ਇਹ ਚੌਥਾ ਦੌਰਾ ਯਾਦਗਾਰੀ ਅਤੇ ਇਤਿਹਾਸਕ ਹੋ ਨਿਬੜਿਆ।

## ਪਰਥ (ਸ਼ਹਿਰ) ਤੋਂ ਸ੍ਰੀ ਸਤਿਗੁਰੂ ਜੀ ਦਾ ਦੌਰਾ ਅਰੰਭ:

ਕਈ ਦਿਨਾਂ ਤੋਂ ਪਰਥ ਨਿਵਾਸੀ ਸੰਗਤਾਂ ਸ੍ਰੀ ਸਤਿਗੁਰੂ ਜੀ ਦੇ ਆਗਮਨ ਦੀਆਂ ਤਿਆਰੀਆਂ ਬੜੇ ਚਾਅ ਅਤੇ ਉਤਸ਼ਾਹ ਨਾਲ ਕਰ ਰਹੀਆਂ ਸਨ। ਪੰਡਾਲ ਦੀ ਤਿਆਰੀ, ਸੋਧ ਦੇ ਪਾਣੀ ਦਾ ਪ੍ਰਬੰਧ, ਲੰਗਰ ਦਾ ਪ੍ਰਬੰਧ, ਨਾਲ ਆਉਣ ਵਾਲੇ ਰਾਗੀ ਸਿੱਖਾਂ ਅਤੇ ਸਿੱਖਾਂ ਸੇਵਕਾਂ ਦੇ ਡੇਰਿਆਂ ਦਾ ਪ੍ਰਬੰਧ ਕਰਨਾ ਆਦਿ ਅਜੇਹੀਆਂ ਸਾਰੀਆਂ ਜ਼ਿੰਮੇਵਾਰੀ ਵੰਡੀਆਂ ਜਾ ਰਹੀਆਂ ਸਨ। ਕਰੀਬ ਚਾਰ ਵਰ੍ਹਿਆਂ ਦੀਆਂ ਦਰਸ ਪਿਆਸੀਆਂ ਸੰਗਤਾਂ ਬੜੇ ਚਾਅ ਅਤੇ ਉਮਾਹ ਨਾਲ ਸੇਵਾ ਵਿੱਚ ਜੁੱਟੀਆਂ ਹੋਈਆਂ ਸਨ।

**6 ਅਪ੍ਰੈਲ 2023 ਈ.** ਕਰੀਬ ਰਾਤ 9 ਕੁ ਵਜੇ ਤੋਂ ਹੀ ਪਰਥ ਏਅਰ ਪੋਰਟ ਤੇ ਨਾਮਧਾਰੀ ਸੰਗਤਾਂ ਦੀ ਆਮਦ ਸ਼ੁਰੂ ਹੋ ਗਈ। ਏਅਰ ਪੋਰਟ ਤੇ ਪਰਥ ਦੀ ਸੰਗਤ ਤੋਂ ਬਿਨਾ ਬ੍ਰਿਸਬਿਨ ਅਤੇ ਮੈਲਬੌਰਨ ਤੋਂ ਵੀ ਕੁਝ ਸਿੱਖ ਸ੍ਰੀ ਸਤਿਗੁਰੂ ਜੀ ਦੇ ਸਵਾਗਤ ਹਿੱਤ ਪੁੱਜ ਚੁੱਕੇ ਸਨ। ਸੂਬਾ ਸਤਨਾਮ ਸਿੰਘ ਜੀ ਬ੍ਰਿਸਬਿਨ ਤੋਂ ਅਤੇ ਗਿਆਨੀ ਜੋਗਿੰਦਰ ਸਿੰਘ, ਮਹਿੰਦਰ ਸਿੰਘ , ਹਰਦੇਵ ਸਿੰਘ, ਸ੍ਰ. ਜਗਮੀਤ ਸਿੰਘ, ਅਨੂਪ ਸਿੰਘ ਮੈਲਬੌਰਨ ਤੋਂ ਅਤੇ ਕੁਝ ਸਿੱਖ ਸੇਵਕ ਇੰਡੀਆ ਤੋਂ ਵੀ ਪੁੱਜ ਚੁੱਕੇ ਸਨ। ਰਾਤ ਸਾਢੇ ਕੁ ਗਿਆਰਾਂ ਵਜੇ ਜਿਉਂ ਹੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋਏ, ਸੰਗਤਾਂ ਨੇ ਬੋਲੇ ਸੋ ਨਿਹਾਲ ਦਾ ਜੈਕਾਰਾ ਗਜਾ ਕੇ ਗੁਰ-ਅਭਿਨੰਦਨ ਕੀਤਾ, ਫੁੱਲਾਂ ਦੇ ਹਾਰ ਪਹਿਨਾ ਕੇ ਅਤੇ ਬੁੱਕੇ ਭੇਟ ਕਰਕੇ ਚਰਨ ਪਰਸੇ। ਸ੍ਰੀ ਸਤਿਗੁਰੂ ਜੀ ਹਰ ਸਿੱਖ ਨੂੰ ਮੁਸਕਰਾਹਟ ਨਾਲ, ਸੁਖਸਾਂਦ ਪੁਛਦੇ ਅਤੇ ਬੱਚਿਆਂ ਨੂੰ ਨੌਜੁਆਨਾ ਨੂੰ, ਕਿਸੇ ਦੀ ਕੰਡ ਥਾਪੜਕੇ, ਕਿਸੇ ਦੀਆਂ ਗੱਲ੍ਹਾਂ ਥਪਥਪਾਉਂਦੇ, ਨਿਵਾਜਦੇ। ਖੁਸ਼ੀ ਸੀ ਕਿ ਸਿੱਖਾਂ ਤੋਂ ਸੰਭਾਲੀ ਨਹੀਂ ਸੀ ਜਾ ਰਹੀ। ਸਭ ਖਿੜੇ ਖਿੜੇ, ਨਿੱਖਰੇ ਨਿੱਖਰੇ-



**ਜਿਉ ਧਰਤੀ ਸੋਭ ਕਰੇ ਜਲ ਬਰਸੇ ਤਿਉ ਸਿਖ ਗੁਰ ਮਿਲ ਬਿਗਸਾਈ॥**

ਸ੍ਰੀ ਸਤਿਗੁਰੂ ਜੀ ਦੇ ਨਾਲ ਆਏ ਸਿੱਖ-ਸੇਵਕ ਸੰਤ ਕਰਤਾਰ ਸਿੰਘ, ਸਤਨਾਮ ਸਿੰਘ ਹਜ਼ੂਰੀ ਸੇਵਕ, ਹਜ਼ੂਰੀ ਰਾਗੀ ਸੰਤ ਬਲਵੰਤ ਸਿੰਘ, ਹਰਪ੍ਰੀਤ ਸਿੰਘ ਸੋਨੂੰ, ਜਥੇਦਾਰ ਗੁਰਲਾਲ ਸਿੰਘ ਰਾਗੀ, ਕਥਾਵਾਚਕ ਸੰਤ ਨਿਸ਼ਾਨ ਸਿੰਘ, ਗੁਰਮੀਤ ਸਿੰਘ ਕਾਕਾ ਸਰੀ (ਕੈਨੇਡਾ) ਪਹਿਰੇਦਾਰ, ਜਥੇਦਾਰ ਬਲਵਿੰਦਰ ਸਿੰਘ ਅਤੇ ਆਪ ਦੀ ਸੁਪਤਨੀ ਜਸਬੀਰ ਕੌਰ, ਡਾਕਟਰ ਪੁਸ਼ਪਿੰਦਰ ਸਿੰਘ ਅਤੇ ਸੁਪਤਨੀ ਡਾ. ਕਮਲਦੀਪ ਕੌਰ ਨਾਲ ਛੋਟੀਆਂ ਬੇਟੀਆਂ ਪ੍ਰਕਾਸ਼ ਕੌਰ, ਪ੍ਰਵੀਨ ਕੌਰ ਅਤੇ ਪੁਨੀਤ ਕੌਰ, ਆਸਾ ਸਿੰਘ ਯੂ.ਕੇ, ਤੋਂ ।

## ਪਹਿਲੋਂ ਆ ਚੁੱਕੇ ਸਿੱਖ ਸੇਵਕ:

ਸੂਬਾ ਰੇਸ਼ਮ ਸਿੰਘ ਅਤੇ ਬੀਬੀ ਰਾਣੀ ਟੋਰਾਂਟੋ ਤੋਂ, ਸਤਨਾਮ ਸਿੰਘ ਰਾਗੀ ਅਤੇ ਵਰਿਆਮ ਸਿੰਘ ਲਾਂਗਰੀ ਤੇ ਸੰਤਾ ਸਿੰਘ ਪਰਵਾਰਾਂ ਸਹਿਤ, ਹਰਪਾਲ ਸਿੰਘ ਸੇਵਕ ਅਤੇ ਅਵਤਾਰ ਸਿੰਘ ਠੇਕੇਦਾਰ ਸ੍ਰੀ ਭੈਣੀ ਸਾਹਿਬ ਤੋਂ। ਰਾਤ ਕਾਫੀ ਲੇਟ ਫਲਾਈਟ ਪੁੱਜੀ, ਇਸ ਲਈ ਸਵੇਰ ਦਾ ਅਜੇ ਕੋਈ ਪ੍ਰੋਗਰਾਮਿ ਨਹੀਂ ਰੱਖਿਆ ਗਿਆ। ਸ੍ਰੀ ਸਤਿਗੁਰੂ ਜੀ ਏਅਰਪੋਰਟ ਤੋਂ ਡੇਰੇ ਸ੍ਰ. ਹੀਰਾ ਸਿੰਘ ਹੁਰਾਂ ਦੇ ਫਾਰਮ ਹਾਊਸ ਪਧਾਰੇ। ਹੀਰਾ ਸਿੰਘ ਸਪੁਤਰ ਸ੍ਰ. ਮਹਿੰਦਰ ਸਿੰਘ (ਸਪੁੱਤਰ ਸੰਤ ਨਿਧਾਨ ਸਿੰਘ), ਦਮਦਮਾ (ਸਿਰਸਾ) ਤੋਂ ਹਨ, ਬਾਜੇ ਵਾਲੇ ਪ੍ਰਵਾਰ ਚੋਂ। ਇਹ ਬਾਜੇ ਵਾਲਾ ਪਰਵਾਰ ਬੇਬੇ ਦਲੀਪ ਕੌਰ ਜੀ ਦਾ ਨਾਨਕਾ ਪਰਵਾਰ ਹੈ।

## 7 ਅਪ੍ਰੈਲ 2023 ਪਰਥ (ਅਸਟ੍ਰੇਲੀਆ)

ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸ੍ਰੀ ਸਤਿਗੁਰੂ ਜੀ ਨੇ ਆਸਾ ਦੀ ਵਾਰ ਦਾ ਪਾਠ ਡੇਰੇ ਹੀ ਸੁਣਿਆ ਅਤੇ ਨਿਤਨੇਮ ਕੀਤਾ। ਦਿਨ ਚੜ੍ਹਿਆ ਤਾਂ ਸੰਗਤਾਂ ਦੀ ਆਮਦ ਸ਼ੁਰੂ ਹੋ ਗਈ। ਸੰਗਤਾਂ ਗੁਰ ਦਰਸ਼ਨ ਕਰਕੇ ਚਰਨ ਪਰਸਕੇ ਨਿਹਾਲ ਹੁੰਦੀਆਂ। ਲੰਗਰ ਸਾਰਾ ਦਿਨ ਚਲਦਾ ਰਿਹਾ। ਅਵਤਾਰ ਸਿੰਘ ਠੇਕੇਦਾਰ, ਪਰਮਜੀਤ ਭੈਣ ਜੀ, ਅਮਰ ਸਿੰਘ, ਪ੍ਰਦੀਪ ਕੌਰ, ਬੱਚੇ ਅੰਮ੍ਰਿਤ ਕੌਰ, ਅਜੀਤ ਸਿੰਘ ਅਤੇ ਮੈਂ (ਸੇਵਕ ਹਰਪਾਲ ਸਿੰਘ) ਡੇਰੇ ਆਏ , ਦਰਸ਼ਨ ਕੀਤੇ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ। ਅਮਰ ਸਿੰਘ ਦੇ ਸਾਢੇ ਕੁ ਚਾਰ ਸਾਲ ਦੇ ਬੱਚੇ ਅਜੀਤ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਦਸਮ ਪਾਤਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬ ਜ਼ਾਦਿਆਂ ਜੀ ਦੀ ਅਦੁੱਤੀ ਸ਼ਹਾਦਤ ਦੀ ਉਪਮਾ ਵਿੱਚ ਛੋਟੀ ਜਹੀ ਕਵਿਤਾ ਸੁਣਾਈ, ਬਿਲਕੁੱਲ ਨਿੱਝਕ ਹੋਕੇ, ਸ੍ਰੀ ਸਤਿਗੁਰੂ ਜੀ ਬਹੁਤ ਖੁਸ਼ੀਆਂ ਬਖਸ਼ੀਆਂ, ਸਬਾਸ਼! ਸ਼ਾਬਾਸ਼। ਕਹਿ ਕੇ ਬੱਚੇ ਨੂੰ ਪਿਆਰਿਆ, ਦੁਲਾਰਿਆ।

ਸ੍ਰੀ ਸਤਿਗੁਰੂ ਜੀ, ਸਿੱਖਾਂ ਸੇਵਕਾਂ ਸਹਿਤ Shell Water Beach ਤੇ ਸੈਰ ਕਰਨ ਗਏ। ਸਥਾਨਕ ਨੌਜੁਆਨਾਂ ਨੇ ਸ੍ਰੀ ਸਤਿਗੁਰੂ ਜੀ ਦੇ ਦੌਰੇ ਦੇ ਦਿਨਾਂ ਲਈ ਕੰਮਾਂ ਤੋਂ ਛੁਟੀਆਂ ਲਈਆਂ ਹੁੰਦੀਆਂ ਹਨ। ਇਸ ਲਈ ਅਜੇਹਾ ਸੈਰ ਕਰਨ ਦਾ ਸਮਾਂ ਹੀ ਹੁੰਦਾ ਹੈ, ਸਤਿਗੁਰੂ ਜੀ ਦੀ ਨੇੜਤਾ ਮਾਨਣ ਦਾ, ਬਚਨ-ਬਿਲਾਸ ਸੁਣਨ ਦਾ, ਹਾਸ ਬਿਲਾਸ ਦਾ ਜਾਂ ਕੋਈ ਵੀ ਅਰਜ਼ ਬੇਨਤੀ ਕਰਨ ਦਾ।

ਅੱਜ ਸ਼ਾਮ ਦਾ ਪ੍ਰੋਗਰਾਮ 5 ਤੋਂ 7 ਵਜੇ ਤਕ ਹੈ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੰਜ ਵਜੇ ਨਿਤਨੇਮ ਦੀ ਅਰਦਾਸ ਹੋਈ। ਸੰਤ ਨਿਸ਼ਾਨ ਸਿੰਘ ਜੀ ਨੇ ਕਥਾ ਕੀਤੀ। ਨਾਮ ਸਿਮਰਨ ਆਰੰਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਹੁਕਮ ਕੀਤਾ ਮਨ ਅਤੇ ਸਰੀਰ ਕਰਕੇ ਇਕਾਗਰ ਹੋ ਕੇ ਨਾਮ-ਸਿਮਰਨ ਕਰੋ। ਸੰਤ ਜੀ ਨੇ ਕਥਾ ਕਰਦਿਆਂ ਭਗਤ ਪੀਪਾ ਜੀ ਦੀ ਕਥਾ ਸੁਣਾਈ।

ਆਪ ਨੇ ਦਰਸ਼ਨ ਪ੍ਰੇਮੀ ਗੁਰਸਿੱਖਾਂ ਦੀ ਵੈਰਾਗ ਅਵਸਥਾ ਅਤੇ ਸਫਲ ਦਰਸ਼ਨ ਦੀ ਪ੍ਰਾਪਤੀ ਦੀਆਂ ਸਾਖੀਆਂ ਸੁਣਾਈਆਂ। ਨਾਮ ਸਿਮਰਨ ਉਪਰੰਤ ਹਜ਼ੂਰੀ ਰਾਗੀ ਜਥੇ ਨੇ ਕੀਰਤਨ ਕੀਤਾ। ਰਾਗੀ ਸਰਵ ਸ੍ਰੀ ਬਲਵੰਤ ਸਿੰਘ, ਸਤਨਾਮ ਸਿੰਘ, ਗੁਰਲਾਲ ਸਿੰਘ ਅਤੇ ਹਰਪ੍ਰੀਤ ਸਿੰਘ ਜੀ ਨੇ ਰਸ-ਭਿੰਨਾ ਸ਼ਬਦ ਗਾਇਨ ਕੀਤਾ:

**ਜਿਸ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੂ ਕਹੀਐ।**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮਪਦੁ ਲਹੀਐ।**

ਅਤੇ ਦੂਸਰਾ ਸ਼ਬਦ ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ॥ -ਗਾਇਨ ਕੀਤਾ। ਸ੍ਰੀ ਸਤਿਗੁਰੂ ਜੀ ਦੇ ਦੌਰੇ ਦਾ ਪਹਿਲਾ ਦੀਵਾਨ-ਕਥਾ ਅਤੇ ਕੀਰਤਨ ਸਤਿਗੁਰੂ ਦੀ ਉਪਮਾ ਅਤੇ ਗੁਰ-ਦਰਸ਼ਨ ਦੀ ਪਰਕਰਮਾਂ ਕਰਦਿਆਂ ਪ੍ਰੇਮ ਅਤੇ ਭਗਤੀ ਰਸ ਦੇ ਰੰਗ ਵਿੱਚ ਹੋਇਆ।

## 8 ਅਪ੍ਰੈਲ 2023 ਸ਼ਨੀਵਾਰ ਪਰਥ :

ਅਜ ਆਸਾ ਦੀ ਵਾਰ ਦੇ ਕੀਰਤਨ ਵਿੱਚ ਸੰਤ ਬਲਵੰਤ ਸਿੰਘ, ਸਤਨਾਮ ਸਿੰਘ, ਹਰਪ੍ਰੀਤ ਸਿੰਘ ਸੋਨੂੰ ਜੀ ਨਾਲ ਸੁਮਿੱਤਰ ਸਿੱਘ ਅਤੇ ਨੌ ਕੁ ਸਾਲ ਦਾ ਕਾਕਾ ਜਸਵਿੰਦਰ ਸਿੰਘ ਵੀ ਸ਼ਾਮਲ ਹੋਏ।ਅੱਜ ਸਿੰਘਾਂਪੁਰ ਤੋਂ ਪਿਤਾ-ਪੁੱਤਰ ਹਰਮਿੰਦਰ ਸਿੰਘ ਅਤੇ ਗੁਰਪ੍ਰਤਾਪ ਸਿੰਘ ਅਤੇ ਹੈਦਰਾਬਾਦ ਤੋਂ ਸੂਬਾ ਰਾਣੀ ਜੀ ਆਏ, ਕੇਵਲ 'ਦਰਸ਼ਨ ਹਰਿ ਦੇਖਨ ਕੈ ਤਾਈ' ਸ੍ਰੀ ਸਤਿਗੁਰੂ ਜੀ ਨੇ ਸੁਖਸਾਂਦ ਪੁਛੀ।

ਅੱਜ ਦਿਨੇ ਸ੍ਰੀ ਸਤਿਗੁਰੂ ਜੀ ਇਕ ਗੋਰੇ ਦੇ ਸੇਬਾਂ ਅਤੇ ਆੜੂਆਂ ਦੇ ਬਾਗ ਵਿੱਚ ਚਰਨ ਪਾਏ। ਪੰਜਾਹ ਕੁ ਏਕੜ ਦਾ ਫਾਰਮ ਹੈ। ਵਾਪਸੀ ਤੇ ਸਰਪਨਟਾਈਨ ਡੈਮ (Serpentine Dam) ਵੇਖਿਆ ਅਤੇ ਕੁਝ ਘਰਾਂ 'ਚ ਚਰਨ ਪਾਉਣ ਦੀ ਕਿਰਪਾ ਕੀਤੀ। ਸੰਦੀਪ ਸਿੰਘ ਦੇ ਘਰ ਕਿਰਪਾ ਕੀਤੀ: 2015 ਪਹਿਲੇ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਨੇ ਸੰਦੀਪ ਸਿੰਘ ਨੂੰ ਸਿੱਖੀ ਸਰੂਪ ਧਾਰਣ ਕਰਨ ਦਾ ਹੁਕਮ ਕੀਤਾ ਸੀ। ਹੁਣ ਇਹ ਨੌਜੁਆਨ ਸਿੱਖੀ ਵਿੱਚ ਸਾਬਤ-ਸੂਰਤ ਹੈ, ਕੇਸ ਦਾੜੀ ਵਧੀਆ ਹਨ। ਉਪਰੰਤ ਦਲਜੀਤ ਸਿੰਘ ਸਪੁੱਤਰ ਮੁਖਤਿਆਰ ਸਿੰਘ ਮਿਰਜਾਪੁਰ ਦੇ ਘਰ, ਗੁਰਮੁਖ ਸਿੰਘ ਦਮਦਮੇਂ ਤੋਂ (ਨੰਬਰਦਾਰ ਜੀਤ ਸਿੰਘ ਦਾ ਭਤੀਜਾ) ਅਤੇ ਸੂਬਾ ਹਰਦੀਪ ਸਿੰਘ ਜੀ ਦੇ ਦੋਹਤਰੇ ਜੋਗਾ ਸਿੰਘ ਦੇ ਘਰ ਚਰਨ ਪਾਏ।

ਸ਼ਾਮ ਨੂੰ 5 ਤੋਂ 6 ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਾਮ ਸਿਮਰਨ ਸਮੇਂ ਜਥੇਦਾਰ ਗੁਰਲਾਲ ਸਿੰਘ (ਰਾਗੀ)ਨੇ ਹੱਲੇ ਦਾ ਦੀਵਾਨ ਲਗਾਇਆ। ਜਥੇ ਵਿੱਚ ਢੋਲਕ ਤੇ ਅਨੰਤ ਸਿੰਘ, ਨਾਲ ਜਥੇਦਾਰ ਬਲਵਿੰਦਰ ਸਿੰਘ ਚੰਡੀਗੜ੍ਹ, ਸ਼ਮਾਂ ਸਿੰਘ, ਗੁਰਸੰਤ ਸਿੰਘ ਅਤੇ ਛੋਟੇ ਬੱਚੇ ਭਰਪੂਰ ਸਿੰਘ, ਜਸਵਿੰਦਰ ਸਿੰਘ।

**'ਸੁਇਨੇ ਕੀ ਸੂਈ ਰੁਪੇ ਕਾ ਧਾਗਾ॥**
**ਨਾਮੇ ਕਾ ਚਿਤੁ ਹਰਿ ਸਿਉ ਲਾਗਾ॥**

ਗੁਰਵਾਕ ਦੀ ਟੇਕ ਤੇ ਜਥੇਦਾਰ ਜੀ ਨੇ ਵਖਿਆਨ ਕੀਤਾ ਅਤੇ 'ਤੀਰਥ ਪੂਰਾ ਸਤਿਗੁਰੂ ਸਿਧਾਂਤ ਦੀ ਰੌਚਕ ਵਿਆਖਿਆ ਕੀਤੀ।ਉਪਰੰਤ ਛੋਟੇ ਬਚਿਆਂ ਦੀ ਪੇਸ਼ਕਾਰੀ ਹੋਈ। ਬੱਚੀ ਜੀਵਨ ਕੌਰ ਸਪੁੱਤਰੀ ਜਗਤਾਰ ਸਿੰਘ ਨੇ ਸ਼ਬਦ ਗਾਇਆ :

**ਗੁਰ ਜੀ ਕੇ ਦਰਸ਼ਨ ਕਉ ਬਲਿ ਜਾਉ।**

ਨਾਲ ਢੋਲਕੀ ਅਨੰਤ ਸਿੰਘ ਨੇ ਵਜਾਈ। ਉਪਰੰਤ ਮੋਬਾਈਲ ਤੇ ਤਬਲਾ ਲਾ ਕੇ ਕਾਕਾ ਗੰਗਾ ਸਿੰਘ ਸਪੁੱਤਰ ਗੁਰਪ੍ਰੀਤ ਸਿੰਘ (ਲਾਂਗਰੀ) ਭੈਣੀ ਸਾਹਿਬ ਨੇ ਸ਼ਬਦ ਗਇਆ:

**'ਬਲਿ ਬਲਿ ਜਾਉ ਸਯਾਮ ਸੁੰਦਰ**
**ਕਉ ਅਕਥ ਕਥਾ ਜਾਕੀ ਬਾਤ ਸੁਨੀ॥'**

ਇਹ ਕਾਕਾ ਗੰਗਾ ਸਿੰਘ ਨੇ ਵਧੀਆ ਗਾਇਆ, ਸਤਿਗੁਰੂ ਜੀ ਖੁਸੀਆਂ ਬਖਸ਼ੀਆਂ। ਇਹ ਸਤਨਾਮ ਸਿੰਘ ਰਾਗੀ ਤੋਂ ਸੰਗੀਤ ਸਿਖਦਾ ਹੈ। ਉਪਰੰਤ ਸ੍ਰੀ ਸਤਿਗੁਰੂ ਜੀ ਨੇ ਉਪਦੇਸ਼ ਦੇਣ ਦੀ ਬਖਸ਼ਿਸ਼ ਕੀਤੀ।

ਅੱਜ ਗੁਰਲਾਲ ਸਿੰਘ ਨੇ ਕਥਾ ਕਰਦਿਆਂ ਗੁਰੂ ਨਾਨਕ ਸੱਚੇ ਪਾਤਸ਼ਾਹ ਤੋਂ ਸ਼ੁਰੂ ਕੀਤਾ। ਮੈਂ ਇੱਕ ਗੱਲ ਕਰਨੀ ਚਾਹੁੰਦਾ ਹਾਂ, ਕਿ ਅਸੀਂ ਏਥੇ ਆਏ ਹਾਂ, ਇਸਦਾ ਕੁਝ ਫਾਇਦਾ ਹੋਵੇ, ਸਿੱਖੀ ਹੋਰ ਪੱਕੀ ਹੋਵੇ। ਸਾਨੂੰ ਇਹ ਪਤਾ






ਲੱਗੇ ਕਿ ਸਿੱਖ ਧਰਮ ਕੀ ਹੈ? ਸਿੱਖੀ ਦਾ ਫਾਇਦਾ ਕੀ ਹੈ?

## 9 ਅਪ੍ਰੈਲ 2023 ਐਤਵਾਰ ਪਰਥ

ਅੰਮ੍ਰਿਤ ਵੇਲੇ ਚਾਰ ਵਜੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਾਮ ਸਿਮਰਨ ਦੀ ਅਰਦਾਸ ਹੋਈ, ਕਾਫੀ ਸੰਗਤ ਅਰੰਭ ਦੀ ਅਰਦਾਸ ਵਿੱਚ ਸ਼ਾਮਲ ਸੀ। ਹਜ਼ੂਰੀ ਰਾਗੀ ਜਥੇ ਨੇ ਪੰਜ ਵਜੇ ਆਸਾ ਦੀ ਵਾਰ ਦਾ ਕੀਰਤਨ ਅਰੰਭ ਕੀਤਾ। ਰਾਗੀ ਜਥੇ ਨਾਲ ਤਿੰਨ ਸਥਾਨਕ ਬੱਚੇ ਵੀ ਸ਼ਾਮਲ ਸਨ। ਕਾਕਾ ਗੰਗਾ ਸਿੰਘ, ਕਾਕਾ ਭਰਪੂਰ ਸਿੰਘ ਅਤੇ ਜਸਵਿੰਦਰ ਸਿੰਘ ਜੌਹਲ। ਆਸਾ ਦੀ ਵਾਰ ਦੇ ਭੋਗ ਉਪਰੰਤ ਸੰਤ ਨਿਸ਼ਾਨ ਸਿੰਘ ਜੀ ਨੇ ਕਥਾ ਕੀਤੀ। ਉਨ੍ਹਾਂ ਆਸਾ ਦੀ ਵਾਰ ਦੀ ਰਚਨਾ ਬਾਰੇ ਦੱਸਿਆ ਕਿ ਇਸ ਵਿੱਚ ਬਹੁਤ ਪਉੜੀਆਂ ਸਿੱਧਾਂ ਨਾਲ ਗੋਸ਼ਟਿ (ਵਿਚਾਰ-ਚਰਚਾ) ਵੇਲੇ ਉਚਾਰੀਆਂ ਅਤੇ ਕੁਝ ਦੁਨੀ ਚੰਦ ਨੂੰ ਉਪਦੇਸ਼ ਦੇਣ ਵੇਲੇ ਉਚਾਰੀਆਂ ਮੰਨੀਆਂ ਜਾਂਦੀਆਂ ਹਨ। ਪਰ ਬੇਸ਼ਕ ਸ੍ਰੀ ਸਤਿਗੁਰੂ ਜੀ ਦੇ ਉਪਦੇਸ਼ ਕਿਸੇ ਵਿਅਕਤੀ ਵਿਸ਼ੇਸ਼ ਨੂੰ ਸੰਬੋਧਨ ਹੋਣ ਪਰ ਉਹ ਉਪਦੇਸ਼ ਸਭ ਵਾਸਤੇ, ਸਮੁੱਚੀ ਲੋਕਾਈ ਵਾਸਤੇ ਕਿਆਣਕਾਰੀ ਹੁੰਦੇ ਹਨ।

ਸੰਤ ਨਿਸ਼ਾਨ ਸਿੰਘ ਜੀ ਨੇ ਤੱਥ ਭਰਪੂਰ, ਗੁਰਮਤਿ ਗਿਆਨ ਦੀ ਵਿਧਵਤਾ ਭਰਪੂਰ ਕਥਾ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ।

ਉਪਰੰਤ ਹਰਸ਼ਾ ਸਿੰਘ ਸਪੁੱਤਰ ਹਰਦਿਆਲ ਸਿੰਘ (ਅਮਰਾਸਰ ਕਲਾਂ) ਦੇ ਤਿੰਨ ਬੱਚਿਆਂ ਦੀ ਪੇਸ਼ਕਾਰੀ ਹੋਈ। ਕਾਕਾ ਹਰਪ੍ਰੀਤ ਸਿੰਘ ਅਤੇ ਹਰਨਾਮ ਕੌਰ ਨੇ ਕਵਿਤਾ ਪੜ੍ਹੀਆਂ। ਹਰਬੰਸ ਕੌਰ ਨੇ ਸਪੀਚ ਦਿਤੀ, ਜਿਸ ਵਿਚ ਭਗਤ ਨਾਮਦੇਵ ਜੀ ਦੀ ਸਾਖੀ ਸੁਣਾਉਂਦਿਆ ਨਾਮ ਦਾ ਮਹਾਤਮ ਦੱਸਿਆ। ਆਸਾ ਦੀ ਵਾਰ ਤੋਂ ਉਪਰੰਤ ਸੰਗਤਾਂ ਨੇ ਲੰਗਰ ਛਕਿਆ। ਪਰਥ ਮੇਲੇ ਸਮੇਂ ਸ੍ਰੀ ਸਤਿਗੁਰੂ ਜੀ ਦਾ ਡੇਰਾ ਲੰਗਰ ਅਤੇ ਰੋਜਾਨਾ ਦੀਵਾਨ ਅਤੇ ਸਾਰੀ ਸੰਗਤ ਦਾ ਲੰਗਰ ਵੀ ਹੀਰਾ ਸਿੰਘ ਸਪੁੱਤਰ ਮਹਿੰਦਰ ਸਿੰਘ ਰਣਜੀਤ ਕੌਰ ਦੇ ਫਾਰਮ ਹਾਊਸ ਤੇ ਹੀ ਹੁੰਦਾ ਰਿਹਾ। ਹੀਰਾ ਸਿੰਘ ਦਸਦਮੇਂ ਤੋਂ ਬਾਜੇ ਵਾਲੇ ਪ੍ਰਵਾਰ ਵਿਚੋਂ ਹਨ। ਸਤਿਗੁਰੂ ਸੱਚੇਪਾਤਸ਼ਾਹ ਜੀ ਦੀਆਂ ਅਪਾਰ ਬਖਸ਼ਿਸ਼ਾਂ ਦਾ ਪਾਤਰ ਇਹ ਬਾਜੇ ਵਾਲਾ ਪ੍ਰਵਾਰ ਅੱਜ ਵੀ ਮੇਲੇ ਕਰਵਾਉਂਦੇ ਸਾਧ ਸੰਗਤ ਦੀ ਸੇਵਾ ਕਰਦੇ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈ ਰਹੇ ਹਨ। ਆਸਾ ਦੀ ਵਾਰ ਤੋਂ ਬਾਅਦ ਦਿਨੇ ਸ੍ਰੀ ਸਤਿਗੁਰੂ ਜੀ ਨੇ ਕੁਝ ਘਰਾਂ 'ਚ ਚਰਨ ਪਾਉਣ ਦੀ ਕਿਰਪਾ ਕੀਤੀ। ਇਨ੍ਹਾਂ ਗੁਰਮੁਖ ਪਿਆਰਿਆਂ ਦੇ ਨਾਮ ਇਸ ਪ੍ਰਕਾਰ ਹਨ :

ਗਗਨ ਸਿੰਘ, ਗੁਰ ਪ੍ਰਕਾਸ਼ ਸਿੰਘ ਮਲੋਕਾਂ ਤੋਂ ਸੁਖਦੇਵ ਸਿੰਘ ਦਾ ਲੜਕਾ, ਅਮਰ ਸਿੰਘ ਸਪੁੱਤਰ ਅਵਤਾਰ ਸਿੰਘ (ਸਪੁੱਤਰ ਸੰਤ ਗੁਰਦਿਆਲ ਸਿੰਘ)। ਅਮਰ ਸਿੰਘ ਦੇ ਸਾਢੇ ਕੁ ਚਾਰ ਸਾਲ ਦੇ ਕਾਕਾ ਅਜੀਤ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੇ ਸਨਮੁੱਖ ਕਵਿਤਾ ਸੁਣਾਈ-

**ਮਾਲਾ ਭਗਤ ਜਨਾਂ ਦਾ ਗਹਿਣਾ,**
**ਸਿਮਰਨ ਕਰਨਾ ਰਾਜੀ ਰਹਿਣਾ।**

ਸ੍ਰੀ ਸਤਿਗੁਰੂ ਜੀ ਬੱਚੇ ਨੂੰ ਲਾਡ ਪਿਆਰ ਕੀਤਾ ਖੁਸ਼ੀਆਂ ਬਖਸ਼ੀਆਂ ਅਤੇ ਆਪਣੇ ਪਾਸ ਬੁਲਾ ਸਾਮਹਣੇ ਸਤਿਗੁਰੂ ਗੋਬਿੰਦ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਤਸਵੀਰਾਂ ਵੱਲ ਇਸ਼ਾਰਾ ਕਰਕੇ ਪੁਛਿਆ ਕਿ ਓਹ ਕਿਹੜੇ ਪਾਤਸ਼ਾਹ ਜੀ ਹਨ? ਜੋ ਅਜੀਤ ਸਿੰਘ ਨੇ ਠੀਕ ਦੱਸੇ। ਪਾਤਸ਼ਾਹ ਜੀ ਬਚਨ ਕਰਕੇ ਵਰਦਾਨ ਬਖਸ਼ਿਆ ਬੜਾ ਇੰਟੈਲੀਜ਼ੈਟ ਹੈ।'

ਉਪਰੰਤ ਗੁਰਭੇਜ ਸਿੰਘ ਦੇ ਘਰ ਕਿਰਪਾ ਕੀਤੀ। ਜਗਤਾਰ ਸਿੰਘ (ਸ੍ਰੀ ਭੈਣੀ ਸਾਹਿਬ), ਕਸ਼ਮੀਰ ਸਿੰਘ ਸਪੁੱਤਰ ਕੇਹਰ ਸਿੰਘ (ਅਮਰਾਸਰ ਕਲਾਂ), ਜਸਵਿੰਦਰ ਸਿੰਘ ਲਾਡਾ ਦੇ ਘਰ ਕਿਰਪਾ ਕੀਤੀ। ਇਸਦੇ ਸਪੁੱਤਰ ਨੂੰ ਸ੍ਰੀ ਸਤਿਗੁਰੂ ਜੀ ਨੇ ਦਸਤਾਰ ਸਜਾਉਣ ਦੀ ਕਿਰਪਾ ਵੀ ਕੀਤੀ। ਰੁਪਿੰਦਰ ਸਿੰਘ (ਬਰਨਾਲਾ) ਜੋ ਕਿ ਕੁਝ ਸਮਾ ਪਹਿਲੋਂ ਹੀ ਮੈਲਬੌਰਨ ਤੋਂ ਮੂਵ ਹੋ ਕੇ ਪਰਥ ਆ ਗਏ ਹਨ। ਇਹ ਪ੍ਰਵਾਰ ਦੌਰੇ ਸਮੇਂ ਮੋਹਰੀ ਸੇਵਾ ਨਿਭਾ ਰਹੇ ਹਨ। ਵਧੀਆ ਗੁਰਸਿੱਖ ਹਨ, ਸਾਧ ਸੰਗਤ ਦੀ ਸੇਵਾ ਨੂੰ ਹੀ ਆਪਣਾ ਸੁਭਾਗ ਅਤੇ ਮਨੋਰਥ ਸਮਝਦੇ ਹਨ। ਸਾਹਿਬ ਸਿੰਘ ਸਪੁੱਤਰ ਸੂਬਾ ਮਹਿੰਦਰ ਸਿੰਘ ਦੇ ਘਰ ਚਰਨ ਪਾਏ। ਇਸ ਨੌਜੁਆਨ ਦੇ ਘਰੋਂ ਬੀਬੀ, ਸੁਰਜੀਤ ਸਿੰਘ ਸਮਸੇ ਵਾਲੇ (ਸੰਤ ਨਗਰੋ) ਦੀ ਸਪੁੱਤਰੀ ਹੈ। ਅਨੰਦ ਕਾਰਜ ਸ੍ਰੀ ਸਤਿਗੁਰੂ ਜੀ ਨੇ ਹੀ ਕੀਤਾ, ਕਰਵਾਇਆ ਹੈ। ਘਰਾਂ ਵਿੱਚ ਚਰਨ ਪਾਉਣ ਉਪਰੰਤ ਸ੍ਰੀ ਸਤਿਗੁਰੂ ਜੀ ਸੰਗਤਾਂ ਸਹਿਤ Lesmurdie Falls ਤੇ ਸੈਰ ਕਰਨ ਗਏ। ਪੰਜ ਕੁ ਕਿਲੋਮੀਟਰ ਦਾ ਉੱਚਾ ਨੀਵਾਂ ਅਤੇ ਡਾਂਡਾ-ਮੀਡਾ ਵਾਕਿੰਗ ਟਰੈਕ ਹੈ। ਉਪਰੰਤ ਸਿਟੀ ਵਿਖੇ ਕਿੰਗਜ਼ ਪਾਰਕ ਵੇਖਿਆ। ਅਜੇਹੇ ਸਮੇਂ ਸੰਗਤਾਂ ਸ੍ਰੀ ਸਤਿਗੁਰੂ ਜੀ ਦੀ ਨੇੜਤਾ ਮਾਣਦੀਆਂ ਹਨ ਅਤੇ ਯਾਦਗਾਰੀ ਤਸਵੀਰਾਂ ਖਿਚਵਾਉਂਦੀਆਂ ਹਨ। ਸ੍ਰੀ ਸਤਿਗੁਰੂ ਜੀ ਕਿਸੇ ਨਾ ਕਿਸੇ ਬਹਾਨੇ ਹਰ ਕਿਸੇ ਨਾਲ ਬਚਨ ਕਰਕੇ, ਸਭ ਨੂੰ ਨਿਵਾਜਦੇ ਹਨ।

ਸ਼ਾਮ ਦੇ ਪ੍ਰੋਗਰਾਮ ਦੌਰਾਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਾਮ ਸਿਮਰਨ ਦੌਰਾਨ ਪਹਿਲਾਂ ਅੱਧੇ ਘੰਟੇ ਲਈ ਹਰਪਾਲ ਸਿੰਘ ਸੇਵਕ ਨੇ ਕਥਾ ਕੀਤੀ ਅਤੇ ਉਪਰੰਤ ਸੰਤ ਨਿਸ਼ਾਨ ਸਿੰਘ ਜੀ ਨੇ ਵਖਿਆਣ ਕੀਤਾ।

ਸੇਵਕ ਹਰਪਾਲ ਸਿੰਘ ਨੇ ਗੁਰਮਤਿ ਦੇ ਕੇਂਦਰ ਬਿੰਦੂ 'ਗੁਰ ਪ੍ਰਸਾਦਿ, ਦੀ ਵਿਆਖਿਆ ਕੀਤੀ। ਆਪ ਨੇ ਦਸਿਆ ਕਿ ਆਦਿ ਗੁਰੂ, ਸਤਿਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਦਾ ਆਰੰਭ ਅਕਾਲ ਪੁਰਖ ਦੀ ਉਸਤਤ ਤੋਂ ਕੀਤਾ ਹੈ ਅਤੇ ਉਸਦੀ ਪ੍ਰਾਪਤੀ ਦਾ ਇਕੋ ਇਕ ਸਾਧਨ ਹੈ- ਗੁਰ ਪ੍ਰਸਾਦਿ॥ ਗੁਰ ਪ੍ਰਸਾਦਿ, ਗੁਰੂ ਦੀ ਕ੍ਰਿਪਾ- ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ॥ ਅਤੇ ਜਿਨਿ ਮਾਣਸ ਤੇ ਦੇਵਤੇ ਕੀਏ... ਪਸ਼ੂ-ਪ੍ਰੇਤਾਂ ਵਰਗੀ ਮਾਨਸਿਕ ਬਿਰਤੀ ਵਾਲੇ ਮਨੁਖਾਂ ਨੂੰ ਗਿਆਨਵਾਨ, ਪਰਉਪਕਾਰੀ ਦੇਵ ਪੁਰਸ਼ ਬਣਾ ਦੇਣਾ ਪੂਰੇ ਸਤਿਗੁਰੂ ਦੀ ਕਰਾਮਾਤ ਸਦਕਾ ਹੀ ਹੋ ਸਕਦਾ ਹੈ। ਆਪ ਨੇ ਇਕ ਬਚਨ ਸੁਣਾਇਆ ਕਿ 1984 ਈ: ਰਾਜਸਥਾਨ ਵਿਖੇ ਅਸੂ ਦੇ ਮੇਲੇ ਸਮੇਂ ਇਕ ਦਿਨ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਇੱਕ ਭਗਵੇ ਚੋਲੇ ਵਾਲਾ ਸਾਧੂ ਆਇਆ। ਅਧਿਆਤਮ ਦੇ ਬਚਨ ਬਿਲਾਸ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ ਕਿ ਜੋ ਵਿਅਕਤੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਨਾਮ-ਸਿਮਰਨ ਕਰਕੇ ਗੁਰਬਾਣੀ ਪੜ-ਸੁਣਕੇ ਦਿਨ ਦੀ ਸ਼ੁਰੂਆਤ ਕਰਦਾ ਹੈ, ਪੂਰਾ ਦਿਨ ਉਸ ਨਾਲ ਦੈਵੀ ਪਹਿਰਾ ਰਹਿੰਦਾ ਹੈ, ਉਸਦੀ ਬਿਰਤੀ ਸਾਤਵਿਕ ਰਹਿੰਦੀ ਹੈ, ਜਿਸ ਕਰਕੇ ਉਹ ਧਰਮ ਕਰਮ ਕਰਦਾ ਹੈ। ਪਰ ਇਸ ਤੋਂ ਉਲਟ ਜੋ ਦਿਨ ਚੜ੍ਹੇ ਉੱਠਦਾ ਹੈ ਬੈੱਡ ਟੀ ਲੈ ਕੇ ਦਿਨ ਦੀ ਸ਼ੁਰੂਆਤ ਕਰਦਾ ਹੈ, ਭਜਨ-ਬਾਣੀ ਨਹੀਂ ਕਰਦਾ, ਸਾਰਾ ਦਿਨ ਉਸ ਨਾਲ ਆਸੁਰੀ ਪਹਿਰਾ ਰਹਿੰਦਾ ਹੈ, ਉਸਦੀ ਬਿਰਤੀ ਤਾਮਸੀ ਰਹਿੰਦੀ ਹੈ ਅਤੇ ਉਸ ਤੋਂ ਖੋਟੇ ਕਰਮ ਹੁੰਦੇ ਹਨ। ਇਸ ਵਾਸਤੇ ਸਾਨੂੰ ਆਪਣੇ ਦਿਨ ਦੀ ਸ਼ੁਰੂਆਤ ਪ੍ਰਭੂ ਭਗਤੀ ਨਾਲ ਕਰਨੀ ਚਾਹੀਦੀ ਹੈ। ਨਾਮ ਜੱਪ ਕੇ ਗੁਰਬਾਣੀ ਕੀਰਤਨ ਸੁਣਕੇ ਅਤੇ ਸਤਿਸੰਗ ਕਰਕੇ ਸਾਡੇ ਦਿਨ ਦੀ ਅਰੰਭਤਾ ਹੋਵੇ ਅਤੇ ਦਿਨ ਦਾ ਅਖੀਰ ਵੀ ਰਹਿਰਾਸ, ਕੀਰਤਨ ਸੋਹਿਲੇ ਦਾ ਪਾਠ ਕਰਕੇ, ਅਰਦਾਸ ਕਰਕੇ ਕਰੀਏ ਤਾਂ ਸਾਡਾ ਹਰ ਦਿਨ ਸਫਲ ਹੋਵੇਗਾ। ਜੀਵਨ ਸਫਲ ਹੋਵੇਗਾ।

ਉਪਰੰਤ ਸੰਤ ਨਿਸ਼ਾਨ ਸਿੰਘ ਜੀ ਨੇ ਵਿਦਵਤਾ ਭਰਪੂਰ ਵਖਿਆਨ ਕਰਦਿਆਂ ਕਿਹਾ ਕਿ ਗੁਰਮਤਿ ਅਨੁਸਾਰ ਪੂਰਨ ਸਮਰਪਣ ਨਾਲ ਹੀ ਸਤਿਗੁਰੂ ਦੀ ਬਖਸ਼ਿਸ਼ ਦੇ ਪਾਤਰ ਬਣਿਆ ਜਾ ਸਕਦਾ ਹੈ। ਇਸਤੋਂ ਬਿਨਾਂ ਆਪ ਨੇ ਸਤਿਗੁਰੂ -'ਦਰਸਨ, ਸ਼ਬਦ ਦੀ ਵਿਅਖਿਆ ਕਰਦਿਆਂ ਕਿਹਾ ਕਿ- ਇਕ ਦਰਸ਼ਨ ਹੈ ਸਤਿਗੁਰੂ ਸਰੀਰ ਦਾ, ਇਕ ਹੈ ਸਫਲ ਦਰਸ਼ਨ ਅਤੇ 'ਦਰਸ਼ਨ' ਭਾਵ ਫਲਸਫਾ ਵੀ ਹੈ ਸਤਿਗੁਰੂ ਦਾ ਸਿਧਾਂਤ, ਉਪਦੇਸ਼। ਸੋ ਗੁਰ ਕੇ ਦਰਸ਼ਨ ਕਰਕੇ, ਸਤਿਗੁਰੂ ਦੇ ਜੋ ਉਪਦੇਸ਼ ਹਨ ਉਨ੍ਹਾਂ ਨੂੰ ਹਿਰਦੇ ਵਿੱਚ ਵਸਾਉਣ ਨਾਲ, ਗੁਰੂ ਕਾ ਬਚਨ ਮੰਨਣ ਨਾਲ ਹੀ ਜੀਵਨ ਸਫਲ ਹੁੰਦਾ ਹੈ। ਸੰਤ ਨਿਸ਼ਾਨ ਸਿੰਘ ਜੀ ਦੇ ਵਖਿਆਨ ਉਪਰੰਤ ਕੁਝ ਬੱਚਿਆਂ ਦਾ ਪ੍ਰੋਗਰਾਮ ਅਰੰਭ ਹੋਇਆ।ਕਾਕਾ ਅਰਸ਼ਵੀਰ ਸਿੰਘ ਸਪੁਤਰ ਜਸਵਿੰਦਰ ਸਿੰਘ ਲਾਡਾ ਨੇ ਸ਼ਬਦ ਗਾਇਨ ਕੀਤਾ-ਸਦਾ ਸਦਾ ਜਪੀਐ ਪ੍ਰਭ ਨਾਮ॥'' -








ਤਬਲੇ ਤੇ ਸਾਥ ਹਰਪ੍ਰੀਤ ਸਿੰਘ ਜੀ ਨੇ ਦਿਤਾ। ਕਾਕਾ ਅਰਸ਼ਵੀਰ, ਰਾਗੀ ਸਤਨਾਮ ਸਿੰਘ ਤੋਂ ਆਨ ਲਾਈਨ ਸੰਗੀਤ ਸਿੱਖਦਾ ਹੈ।ਕਾਕਾ ਹਰਪ੍ਰੀਤ ਸਿੰਘ ਸਪੁੱਤਰ ਹਰਸਾ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਇਕ ਕਵਿਤਾ ਪੇਸ਼ ਕੀਤੀ :

**ਮਾਘ ਸੁਦੀ ਪੰਚਮੀਂ ਸਵੇਰੇ ਗੁਰੂਵਾਰ ਕੋ**
**ਧਾਰ ਕੇ ਅਵਤਾਰ ਗੁਰੂ ਰਾਮ ਸਿੰਘ ਆਏ ਨੇ....॥**

ਕਾਕਾ ਹਰਪ੍ਰੀਤ ਸਿੰਘ ਦੀ ਵੱਡੀ ਭੈਣ ਹਰਬੰਸ ਕੌਰ ਨੇ ਸ਼ਬਦ ਗਾਇਨ ਕੀਤਾ-ਐਸੀ ਪ੍ਰੀਤਿ ਕਰਹੁ ਮਨ ਮੇਰੇ॥ ਆਠ ਪਹਰ ਪ੍ਰਭ ਜਾਨਹੁ ਨੇਰੇ॥' ਹਰਸ ਸਿੰਘ ਦੀ ਇਹ ਬੇਟੀ-ਬੀਬੀ ਸ਼ਰੁਤੀ ਤੋਂ ਸੰਗੀਤ ਸਿੱਖ ਰਹੀ ਹੈ।

ਕਾਕਾ ਰਤਨ ਸਿੰਘ ਸੁਪਤ੍ਰ ਰੁਪਿੰਦਰ ਸਿੰਘ (ਬਰਨਾਲਾ) ਨੇ ਰਾਗ ਬਾਗੇਸ਼ਵਰੀ ਵਿੱਚ ਸ਼ਬਦ ਗਾਇਨ ਕੀਤਾ: 'ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ, ਅੰਮ੍ਰਿਤ ਛਾਡਿ ਬਿਖੈ ਬਿਖੁ ਖਾਹੀ॥'' ਇਹ ਨੌਜੁਆਨ ਐਮਬੀਬੀਐਸ ਦੀ ਉੱਚ ਵਿਦਿਆ ਵੀ ਪ੍ਰਾਪਤ ਕਰ ਰਿਹਾ ਹੈ ਅਤੇ ਸਤਿਗੁਰੂ ਸੱਚੇਪਾਤਸ਼ਾਹ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਸੰਗੀਤ ਵੀ ਸਿੱਖਦਾ ਹੈ। ਇਨ੍ਹਾਂ ਸਾਰੇ ਬੱਚਿਆਂ ਨਾਲ ਤਬਲੇ ਤੇ ਸੰਗਤ ਹਰਪ੍ਰੀਤ ਸਿੰਘ ਜੀ ਸੋਨੂੰ ਨੇ ਕੀਤੀ।

ਅੰਤ ਵਿੱਚ ਜਸਵਿੰਦਰ ਸਿੰਘ ਲਾਡਾ ਮੰਚ ਤੇ ਹਾਜ਼ਰ ਹੋਏ। ਲਾਡਾ ਜੀ ਨੇ ਬੜੇ ਭਾਵਪੂਰਤ ਅਤੇ ਸ਼ਰਧਾ ਭਰਪੂਰ ਸ਼ਬਦਾਂ 'ਚ ਪਰਥ ਦੀ ਸੰਗਤ ਵਲੋਂ ਸ੍ਰੀ ਸਤਿਗੁਰੂ ਜੀ ਨੂੰ ਜੀਓ ਆਇਆ ਕਿਹਾ- ਸ਼ੁਕਰ! ਸ਼ੁਕਰ!! ਸ਼ੁਕਰ ਹੈ, ਢੇਰ ਚਿਰ ਪਿਛੋਂ ਸਾਨੂੰ ਸਤਿਗੁਰੂ ਜੀ ਦੇ ਦੀਦਾਰ ਨਸੀਬ ਹੋਏ ਹਨ। ਕੋਟਾਨ ਕੋਟ ਧੰਨਵਾਦ ਹੈ।

## 10 ਅਪ੍ਰੈਲ 2023 ਪਰਥ ਸੋਮਵਾਰ :

ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿੱਚ 4 ਤੋਂ 5 ਵਜੇ ਤੱਕ ਨਾਮ ਸਿਮਰਨ ਉਪਰੰਤ ਆਸਾ ਦੀ ਵਾਰ ਦਾ ਕੀਰਤਨ ਅਰੰਭ ਹੋਇਆ। ਆਸਾ ਦੀ ਵਾਰ ਦੀ ਸੰਪੂਰਨਤਾ ਤੇ ਪਾਲਕੀ ਅਤੇ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀਵਾਨ ਵਿੱਚ ਲਿਆਂਦੀ ਗਈ। ਸਭ ਨੇ ਸਮੇਤ ਸ੍ਰੀ ਸਤਿਗੁਰੂ ਜੀ, ਖੜੇ ਹੋ ਕੇ ਗੁਰਬਾਣੀ ਦਾ ਅਦਬ ਕੀਤਾ। ਪੰਜ ਪਾਠਾਂ ਦੇ ਭੋਗ ਪਾਏ ਗਏ। ਨੌਵੇਂ ਮਹੱਲੇ ਦੇ ਸਲੋਕ ਪੜ੍ਹਨ ਵਾਲੇ ਗੁਰਮੁਖ ਪਿਆਰੇ ਸਨ : ਅਨੰਤ ਸਿੰਘ, ਜਥੇ ਦਾਰ ਬਲਵਿੰਦਰ ਸਿੰਘ, ਰੁਪਿੰਦਰ ਸਿੰਘ, ਡਾ. ਪੁਸ਼ਪਿੰਦਰ ਸਿੰਘ ਅਤੇ ਸ਼ੰਮਾ ਸਿੰਘ। ਸੰਤ ਨਿਸ਼ਾਨ ਸਿੰਘ ਜੀ ਨੇ ਅਰਦਾਸ ਕੀਤੀ।

ਆਮ ਤੌਰ ਤੇ ਬਹੁਤੇ ਸਿੱਖ ਪੁੱਤਰ ਦੀ ਦਾਤ ਵਾਸਤੇ ਹੀ ਅਰਜ਼ਾਂ ਕਰਦੇ ਅਤੇ ਅਰਦਾਸ ਕਰਵਾਉਂਦੇ ਹਨ ਪਰ ਅੱਜ ਇੱਕ ਨਿਵੇਕਲਾ ਸ਼ੁਭ ਸ਼ਗਨ ਹੋਇਆ ਕਿ ਲਖਵਿੰਦਰ ਸਿੰਘ ਵਲੋਂ ਸਪੁੱਤਰੀ ਦੀ ਦਾਤ ਵਾਸਤੇ ਅਰਦਾਸ ਹੋਈ। -ਉਪਰੰਤ ਕੜ੍ਹਾਹ ਪ੍ਰਸ਼ਾਦ ਦੀ ਦੇਗ ਵਰਤਾਈ ਗਈ।

ਦਿਨੇ ਸ੍ਰੀ ਸਤਿਗੁਰੂ ਜੀ ਕੁਝ ਸਿੱਖਾਂ ਸੇਵਕਾਂ ਸਹਿਤ ਇੱਕ ਅੰਗੂਰਾਂ ਦਾ ਫਾਰਮ ਵਿਜ਼ਿਟ ਕਰਨ ਗਏ। ਪਰਥ ਤੋਂ ਕਰੀਬ ਡੇਢ ਸੌ ਕਿਲੋਮੀਟਰ ਦੂਰ ਇਕ ਗੋਰੇ ਦਾ ਅੰਗੂਰਾਂ ਦਾ ਵੱਡਾ ਫਾਰਮ ਹੈ, Harbey ਏਰੀਏ ਵਿੱਚ ਫਾਰਮ ਦੇ ਮਾਲਕ ਗੋਰੇ ਨੇ ਅਦਬ ਸਤਿਕਾਰ ਕੀਤਾ। ਵਾਪਸੀ ਤੇ ਸ੍ਰੀ ਸਤਿਗੁਰੂ ਜੀ Harbey Dam ਵੇਖਿਆ ਅਤੇ ਫੇਰ ਪਰਥ ਵਿਖੇ ਹੀ ਕੁਝ ਘਰਾਂ 'ਚ ਚਰਨ ਪਾਉਣ ਦੀ ਕਿਰਪਾ ਕੀਤੀ। -ਗੁਰਮੰਗਤ ਸਿੰਘ ਦੇ ਘਰ ਚਰਨ ਪਾਏ, ਪੋਤਰੇ ਗੁਰਨੂਰ ਸਿੰਘ ਸਪੁਤਰ ਗੁਰਦਿੱਤ ਸਿੰਘ ਨੂੰ ਦਸਤਾਰ ਸਜਾਉਣ ਦੀ ਕਿਰਪਾ ਕੀਤੀ। ਗੁਰਮੰਗਤ ਸਿੰਘ, ਸਿਰਸਾ ਜਿਲਾ ਦੇ ਅੰਮ੍ਰਿਤਸਰ ਖੁਰਦ ਤੋਂ ਹਨ। ਹਰਨਾਮ ਸਿੰਘ, ਹਰਸਾ ਸਿੰਘ ਸਪੁੱਤਰ ਹਰਦਿਆਲ ਸਿੰਘ (ਅੰਮ੍ਰਿਤਸਰ ਕਲਾਂ ਤੋਂ) ਦੇ ਘਰ ਚਰਨ ਪਾਏ, ਜਲ-ਪਾਣੀ ਛਕਿਆ। -ਸੁੰਦਰ ਸਿੰਘ ਸਪੁੱਤਰ ਦਵਿੰਦਰ ਸਿੰਘ (ਸੰਤ ਨਗਰ) ਅਤੇ ਰਤਨ ਸਿੰਘ ਸਪੁੱਤਰ ਰਘਬੀਰ ਸਿੰਘ, ਸ਼ੁਭ ਕੌਰ ਦੇ ਘਰ ਵੀ ਕਿਰਪਾ ਕੀਤੀ ਚਰਨ ਪਾਏ। ਸ਼ਾਮੀ 5 ਤੋਂ 6 ਨਾਮ ਸਿਮਰਨ ਸਮੇਂ ਜਥੇਦਾਰ ਗੁਰਲਾਲ ਸਿੰਘ ਨੇ ਹੱਲੇ ਦਾ ਦੀਵਾਨ ਸਜਾਇਆ।

ਕਥਾ ਅਤੇ ਗੁਰਬਾਣੀ ਦੇ ਪ੍ਰਮਾਣਾਂ ਨਾਲ ਗੁਰਲਾਲ ਸਿੰਘ ਜੀ ਨੇ ਆਪਣੇ ਪ੍ਰਕਰਨ ਚੰਦਨ ਸਰੂਪ ਸਤਿਗੁਰੂ' ਦੀ ਭਾਵ-ਪੂਰਤ ਵਿਆਖਿਆ ਕੀਤੀ। ਦੀਵਾਨ ਦੀ ਸਮਾਪਤੀ ਉਪਰੰਤ ਨਵਜੋਤ ਕੌਰ ਸਪੁਤਰੀ ਗੁਰਲਾਲ ਸਿੰਘ (ਸਰਿਆਲੀ ਵਾਲੇ) ਨੇ ਬਹੁਤ ਹੀ ਸ਼ਰਧਾ ਅਤੇ ਭਗਤੀ ਭਾਵ ਨਾਲ ਸ੍ਰੀ ਸਤਿਗੁਰੂ ਜੀ ਦਾ ਅਭਿਨੰਦਨ ਕੀਤਾ। ਦਰਸ਼ਨ ਦੇਣ ਲਈ ਸ਼ੁਕਰਾਨਾ ਕੀਤਾ।

ਅੱਜ ਦਾ ਦੀਵਾਨ ਪਰਥ ਵਿਖੇ ਆਖਰੀ ਦੀਵਾਨ ਹੈ। ਕੱਲ ਨੂੰ ਸਾਜ਼ਰੇ ਹੀ ਸ੍ਰੀ ਸਤਿਗੁਰੂ ਜੀ ਦੀ ਬ੍ਰਿਸਬਿਨ ਵਾਸਤੇ ਰਵਾਨਗੀ ਹੈ। ਅੱਜ ਸ਼ਾਮ ਦੇ ਪ੍ਰੋਗਰਾਮ ਸਮੇਂ ਅੰਤ ਵਿੱਚ ਸ੍ਰੀ ਸਤਿਗੁਰੂ ਜੀ ਨੇ ਸਦ-ਉਪਦੇਸ਼ ਨਾਲ ਸੰਗਤਾਂ ਨੂੰ ਨਿਵਾਜਿਆ।

ਸ਼ਾਮ ਦੇ ਪ੍ਰੋਗ੍ਰਾਮ ਦੀ ਸਮਾਪਤੀ ਉਪਰੰਤ ਕਈਆਂ ਨੇ ਸ੍ਰੀ ਸਤਿਗੁਰੂ ਜੀ ਨਾਲ ਅਰਜ ਕਰਕੇ ਤਸਵੀਰਾਂ ਖਿਚਵਾਈਆਂ। ਕਈਆਂ ਅਰਜ਼ਾਂ ਬੇਨਤੀਆਂ ਕੀਤੀਆਂ, ਚਰਨ ਪਰਸੇ ਖੁਸ਼ੀਆਂ ਲਈਆਂ ਤੇ ਵਿਦਾ ਹੋਏ।

## 11 ਅਪ੍ਰੈਲ 2023 ਪਰਥ ਤੋਂ ਬ੍ਰਿਸਬਿਨ-ਮੰਗਲਵਾਰ:

ਅੰਮ੍ਰਿਤ ਵੇਲੇ ਸ੍ਰੀ ਸਤਿਗੁਰੂ ਜੀ ਨੇ 4 ਵਜੇ ਪੰਡਾਲ ਵਿੱਚ ਦਰਸ਼ਨ ਦਿੱਤੇ। ਨਾਮ ਸਿਮਰਨ ਦੀ ਅਰਦਾਸ ਹੋਈ, 5 ਵਜੇ ਤੱਕ ਇੱਕ ਘੰਟਾ ਨਿਤਨੇਮ ਹੋਇਆ। ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪਣੇ ਨਿਵਾਸ ਤੇ ਹੀ ਆਸਾ ਦੀ ਵਾਰ ਦਾ ਪਾਠ ਸੁਣਿਆ ਅਤੇ ਡੇਰਿਓਂ (ਹੀਰਾ ਸਿੰਘ ਦੇ ਘਰੋਂ) ਏਅਰਪੋਰਟ ਵਾਸਤੇ ਰਵਾਨਾ ਹੋਏ। ਗਰੀਬ ਨਿਵਾਜ ਪਰਥ ਏਅਰ ਪੋਰਟ ਤੋਂ ਸਿੱਖਾਂ-ਸੇਵਕਾਂ ਦੇ ਜਥੇ ਸਹਿਤ ਹਵਾਈ ਜਹਾਜ ਰਾਹੀਂ ਬ੍ਰਿਸਬਿਨ ਵਾਸਤੇ ਰਵਾਨਾ ਹੋਏ।

ਕੁਝ ਸਿੱਖ ਸੇਵਕ ਰਾਤ ਪਰਥ ਤੋਂ ਰਵਾਨਾ ਹੋ ਕੇ ਅੰਮ੍ਰਿਤ ਵੇਲੇ ਬ੍ਰਿਸਬਿਨ ਪਹੁੰਚ ਚੁੱਕੇ ਸਨ। ਇੰਗਲੈਂਡ ਤੋਂ ਕਿਰਪਾਲ ਸਿੰਘ ਪਾਲੀ ਤਾਰ ਸ਼ਹਿਨਾਈ ਵਾਦਕ, ਅਮਰੀਕਾ ਸ਼ਿਕਾਗੋ ਤੋਂ ਸ੍ਰ. ਗੁਰਮੀਤ ਸਿੰਘ ਜੀ, ਪਤਨੀ ਨੂੰਹ ਪੁੱਤਰ ਸੁਖਪ੍ਰੀਤ ਸਿੰਘ, ਕਿਰਨਦੀਪ ਕੌਰ ਅਤੇ ਬੇਟੀ ਨੈਣਾਂ, ਪੋਤਰੀ, ਪੋਤਰਾ ਸਮੇਤ ਪਰਵਾਰ ਲੰਮਾ ਸਫਰ ਕਰਕੇ ਸਤਿਗੁਰੂ ਜੀ ਦੇ ਦੌਰੇ ਵਿਚ ਸ਼ਾਮਲ ਹੋਣ ਵਾਸਤੇ ਬ੍ਰਿਸਬਿਨ ਪੁੱਜ ਚੁੱਕੇ ਸਨ।

ਪਰਥ ਤੋਂ ਸ੍ਰੀ ਸਤਿਗੁਰੂ ਜੀ ਸਿੱਖਾਂ ਸੇਵਕਾਂ ਸਹਿਤ ਕਰੀਬ ਸਾਢੇ ਚਾਰ ਘੰਟਿਆਂ ਦਾ ਹਵਾਈ ਸਫਰ ਕਰਕੇ ਬਾਅਦ ਦੁਪਹਿਰ ਬ੍ਰਿਸਬਿਨ ਦਰਸ਼ਨ ਦਿੱਤੇ। ਏਅਰ ਪੋਰਟ ਤੇ ਸੰਗਤਾਂ ਨੇ ਸਤਿਗੁਰੂ ਜੀ ਦਾ ਹਾਰਦਿਕ ਸਵਾਗਤ ਕੀਤਾ। -ਮਨਦੀਪ ਸਿੰਘ ਸਪੁਤਰ ਇੰਦਰਪਾਲ ਸਿੰਘ ਟੋਰੰਗਾ-ਨਿਊਜੀਲੈਂਡ ਤੋਂ ਆਏ ਹੋਏ ਸਨ, ਚਰਨ ਪਰਸੇ, ਸ੍ਰੀ ਸਤਿਗੁਰੂ ਜੀ ਨੇ ਨਿਊਜੀਲੈਂਡ ਦੀਆਂ ਸੰਗਤਾਂ ਦੀ ਸੁਖ-ਸਾਂਦ ਪੁੱਛੀ ਇਹ ਵੀ ਪੁਛਿਆ ਕਿ ਹੁਣ ਉਥੇ ਕਿੰਨੇ ਕੁ ਨਾਮਧਾਰੀ ਪਰਵਾਰ ਹੋ ਚੁੱਕੇ ਹਨ। ਮਨਦੀਪ ਸਿੰਘ ਨੇ ਅਰਜ ਕੀਤੀ ਕਿ 25-30 ਪਰਵਾਰ ਹਨ ਜੀ, ਜਿਆਦਾ ਓਕਲੈਂਡ ਦੇ ਨੇੜੇ ਤੇੜੇ ਹੀ ਹਨ।

ਏਅਰ ਪੋਰਟ ਤੋਂ ਸ੍ਰੀ ਸਤਿਗੁਰੂ ਜੀ ਪਰਵੀਨ ਸਿੰਘ ਦੇ ਘਰ ਦਰਸ਼ਨ ਦਿੱਤੇ, ਇਹ ਪਰਵਾਰ ਪਿਛੋਂ ਨੈਰੋਬੀ ਅਫਰੀਕਾ ਤੋਂ ਆਇਆ ਹੈ। ਪਰਵੀਨ ਸਿੰਘ ਜੋਤੀ ਜੀ ਦੇ ਬੀਬੀ ਗੁਰਵੀਨ ਕੌਰ ਸਪੁੱਤਰੀ ਸਤਪਾਲ ਸਿੰਘ ਭੱਟੀ ਹੈ। ਜੋਤੀ ਜੀ ਦਾ ਘਰ ਖੁੱਲ੍ਹਾ-ਡੁਲ੍ਹਾ ਅਤੇ ਕਲਾਤਮਿਕ ਹੈ- ਪਿਛੇ ਘਾਹ ਮੈਦਾਨ ਵਿੱਚ ਟੈਂਟ ਲਗਵਾਇਆ ਹੋਇਆ ਸੀ- ਏਸੇ ਪੰਡਾਲ ਵਿੱਚ ਸ਼ਾਮ ਨੂੰ ਨਾਮ ਸਿਮਰਨ ਹੋਇਆ। ਸੰਤ ਨਿਸ਼ਾਨ ਸਿੰਘ ਜੀ ਨੇ ਕਥਾ ਕੀਤੀ- ਗੁਰ ਜੀ ਕੇ ਦਰਸ਼ਨ ਕਉ ਬਲਿ ਜਾਉ॥ ਅਤੇ ਕੋਟਿ ਫਲਾ ਦਰਸ਼ਨ ਗੁਰ ਡੀਠੇ॥ ਗੁਰਵਾਕਾਂ ਦੀ ਇਤਿਹਾਸਕ ਅਤੇ ਗੁਰਬਾਣੀ ਦੇ ਪਰਮਾਣਾਂ ਨਾਲ ਵਿਆਖਿਆ ਕੀਤੀ। ਕਥਾ ਅਤੇ ਨਾਮ ਸਿਮਰਨ ਉਪਰੰਤ ਹਜ਼ੂਰੀ ਰਾਗੀ ਸੰਤ ਬਲਵੰਤ ਸਿੰਘ ਜੀ, ਸਤਨਾਮ ਸਿੰਘ ਅਤੇ ਹਰਪ੍ਰੀਤ ਸਿੰਘ ਨੇ ਕੀਰਤਨ ਕੀਤਾ। ਦੋ ਸ਼ਬਦ ਗਾਇਨ ਕੀਤੇ। ਕੀਰਤਨ ਉਪਰੰਤ ਜਲਪਾਣੀ ਛਕਿਆ ਅਤੇ ਸ੍ਰੀ ਸਤਿਗੁਰੂ ਜੀ ਸੇਵਕਾਂ ਸਹਿਤ ਸੂਬਾ ਸਤਨਾਮ ਸਿੰਘ ਜੀ ਦੇ ਘਰ ਨੂੰ ਰਵਾਨਾ ਹੋਏ। ਡੇਰਾ ਸੂਬਾ ਜੀ ਦੇ ਘਰ ਹੈ।







## 12 ਅਪ੍ਰੈਲ 2023, ਬ੍ਰਿਸਬਿਨ ਬੁਧਵਾਰ :

ਅੰਮ੍ਰਿਤ ਵੇਲੇ ਵੇਦਾਂਤਾ ਸੈਂਟਰ ਦੇ ਸੁੰਦਰ ਹਾਲ ਵਿੱਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰਾਗੀ ਸਿੰਘਾਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਅੱਜ ਕੀਰਤਨ ਵਿੱਚ ਸੰਤ ਬਲਵੰਤ ਸਿੰਘ, ਹਰਪ੍ਰੀਤ ਸਿੰਘ ਜੀ ਨਾਲ ਇੰਗਲੈਂਡ ਤੋਂ ਉਚੇਚੇ ਆਏ ਕਿਰਪਾਲ ਸਿੰਘ ਪਾਲੀ ਜੀ ਵੀ ਸ਼ਾਮਲ ਹੋਏ। ਆਸਾ ਦੀ ਵਾਰ ਦੇ ਭੋਗ ਉਪਰੰਤ ਦੀਵਾਨ ਹਾਲ ਦੇ ਨਾਲ ਹੀ ਪੰਗਤਾਂ ਲਗ ਗਈਆਂ, ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਪ੍ਰਸਾਦ ਵਰਤਾਉਣ ਦੀ ਕਿਰਪਾ ਕੀਤੀ। ਉਪਰੰਤ ਡੇਰੇ ਸੂਬਾ ਸਤਨਾਮ ਸਿੰਘ ਜੀ ਦੇ ਗ੍ਰਹਿ ਵਿਖੇ ਸ੍ਰੀ ਸਤਿਗੁਰੂ ਜੀ, ਰਾਗੀ ਜਥੇ ਨੇ ਅਤੇ ਸੋਧੀ ਸਿੰਘਾਂ ਲੰਗਰ ਛਕਿਆ, ਦਿਨੇ ਦੁਪਹਿਰੇ ਸ੍ਰੀ ਸਤਿਗੁਰੂ ਜੀ ਸੰਗਤਾਂ ਸਹਿਤ ਸਿਟੀ, ਬ੍ਰਿਸਬਿਨ ਰਿਵਰ ਤੇ ਸੈਰ ਕਰਨ ਗਏ। ਵਿਦੇਸ਼ ਦੌਰੇ ਸਮੇਂ ਕਰੀਬ ਰੋਜਾਨਾ ਹੀ ਦਿਨੇ ਕਿਸੇ ਨਾ ਕਿਸੇ ਪਾਸੇ ਸੈਰ ਕਰਨ ਜਾਣਾ ਵੀ ਸੰਗਤਾਂ ਨੂੰ ਨਿਵਾਜਣ ਦਾ ਹੀ ਵਿਸ਼ੇਸ਼ ਪ੍ਰੋਗਰਾਮ ਹੁੰਦਾ ਹੈ, ਖੁਲਾ ਸਮਾਂ, ਸਿੱਖਾਂ ਨਾਲ ਬਚਨ ਬਿਲਾਸ ਕਰਨ ਦਾ। ਅੱਜ ਸੈਰ ਕਰਦਿਆਂ ਬ੍ਰਿਸਬਿਨ ਰਿਵਰ ਦੇ ਕੰਢੇ ਕੰਢੇ ਤੁਰਦਿਆਂ ਸ੍ਰੀ ਸਤਿਗੁਰੂ ਜੀ ਨੇ ਨੌਜੁਆਨ ਗੁਰਦਿਆਲ ਸਿੰਘ ਨਾਲ ਬਚਨ ਬਿਲਾਸ ਕਰਦਿਆਂ ਸੁਖ ਸਾਂਦ ਪੁੱਛੀ।

ਇਥੇ ਰਿਵਰ ਦੇ ਚੁਫੇਰੇ ਸੋਹਣੀ ਲੈਂਡ ਸਕੇਪਿੰਗ, ਕਲਾਤਮਿਕ ਵਾਕਿੰਗ ਟਰੈਕ ਸਨ, ਸ੍ਰੀ ਸਤਿਗੁਰੂ ਜੀ ਨੇ ਸੇਵਕ ਕਰਤਾਰ ਸਿੰਘ ਨੂੰ ਕਿਹਾ-''ਕੁਝ ਇਸਤਰ੍ਹਾਂ ਦੇ ਸੋਹਣੇ ਰਸਤੇ ਸੜਕਾਂ, ਸ੍ਰੀ ਭੈਣੀ ਸਾਹਿਬ ਵੀ ਬਣਾਈਏ।' - ਸ੍ਰੀ ਸਤਿਗੁਰੂ ਜੀ ਦੀ ਹਮੇਸ਼ਾਂ ਰੀਝ ਹੁੰਦੀ ਹੈ ਕਿ ਭੈਣੀ ਸਾਹਿਬ ਨੂੰ ਹੋਰ ਸੋਹਣੇ ਤੋਂ ਸੋਹਣਾ ਬਣਾਈਏ ਅਤੇ ਨਾਮਧਾਰੀ ਨੌਜੁਆਨ ਵੱਧ ਤੋਂ ਵੱਧ ਪੜ੍ਹੇ -ਲਿਖੇ ਹੋਣ ਅਤੇ ਚੰਗੇ ਤੋਂ ਚੰਗੇ ਸਿੱਖ ਹੋਣ।

ਵੇਦਾਂਤਾ ਸੈਂਟਰ ਦੇ ਹਾਲ ਵਿੱਚ 5 ਵਜੇ ਨਾਮ ਸਿਮਰਨ ਦੀ ਅਰਦਾਸ ਹੋਈ। ਜਥੇਦਾਰ ਗੁਰਲਾਲ ਸਿੰਘ ਜੀ ਰਾਗੀ ਨੇ ਹੱਲੇ ਦਾ ਦੀਵਾਨ ਲਗਾਇਆ- ਸਤਨਾਮ ਸਿੰਘ ਰਾਗੀ ਨੇ ਢੋਲਕੀ ਨਾਲ ਸੰਗਤ ਕੀਤੀ ਅਤੇ ਨਾਲ ਗਾਉਣ ਵਾਲੇ ਅਤੇ ਛੈਣਿਆਂ ਵਾਲੇ ਸਨ-ਜਥੇਦਾਰ ਬਲਵਿੰਦਰ ਸਿੰਘ ਚੰਡੀਗੜ੍ਹ, ਸੰਤਾ ਸਿੰਘ, ਸਵਿੰਦਰ ਸਿੰਘ, ਸਰਦੂਲ ਸਿੰਘ ਅਤੇ ਹਰਦੇਵ ਸਿੰਘ। ਗੁਰ ਲਾਲ ਸਿੰਘ ਜੀ ਨੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੇ ਜੀਵਨ ਬਾਰੇ ਬੜੇ ਭਾਵੁਕ ਅੰਦਾਜ ਵਿੱਚ ਵਖਿਆਣ ਕੀਤਾ। ਜਥੇਦਾਰ ਜੀ ਦੇ ਦੀਵਾਨ ਅਤੇ ਨਾਮ ਸਿਮਰਨ ਦੀ ਅਰਦਾਸ ਉਪਰੰਤ ਕੁਝ ਬੱਚਿਆਂ ਨੇ ਸ੍ਰੀ ਸਤਿਗੁਰੂ ਜੀ ਦੇ ਸਨਮੁੱਖ ਹਾਜ਼ਰੀ ਭਰ ਕੇ ਖੁਸ਼ੀਆਂ ਪ੍ਰਾਪਤ ਕੀਤੀਆਂ। ਜੋਤੀ ਜੀ ਦੇ ਬੱਚੇ, ਬੱਚੀ ਪ੍ਰੇਮ ਕੌਰ ਅਤੇ ਕਾਕਾ ਪਿਆਰਾ ਸਿੰਘ ਅਤੇ ਕਾਕਾ ਜਗਤ ਸਿੰਘ ਸਪੁੱਤਰ ਜਗਬੀਰ ਸਿੰਘ ਨੇ ਸ਼ਬਦ ਗਾਇਨ ਕੀਤਾ। ਪਰਮਜੀਤ ਸਿੰਘ ਨੇ ਤਬਲੇ ਤੇ ਸੰਗਤ ਕੀਤੀ। ਛੋਟੀ ਜਹੀ ਬੱਚੀ ਸੁਰਿੰਦਰ ਕੌਰ ਸਪੁਤਰੀ ਸਰਦੂਲ ਸਿੰਘ ਨੇ ਛੋਟੀ ਜਹੀ ਸਪੀਚ ਨਾਲ ਹਾਜ਼ਰੀ ਭਰੀ। ਬੱਚੀ ਸੀਰਤ ਕੌਰ ਅਤੇ ਕਾਕਾ ਕਰਨਵੀਰ ਸਿੰਘ ਨੇ ਜਪੁਜੀ ਸਾਹਿਬ ਦੀ ਪੌੜੀ ਪੜ੍ਹ ਕੇ ਸੁਣਾਈ। ਉਪਰੰਤ ਇਕ ਪਿਤਾ-ਪੁੱਤਰ, ਬਜ਼ੁਰਗ ਪ੍ਰਭਜੋਤ ਸਿੰਘ ਅਤੇ ਨੌਜੁਆਨ ਓਅੰਕਾਰ ਸਿੰਘ ਨੇ ਸ਼ਬਦ ਗਾਇਨ ਕੀਤਾ।ਇਨ੍ਹਾਂ ਗੈਰਨਾਮਧਾਰੀ ਰਾਗੀ ਸਿੰਘਾਂ ਨਾਲ ਤਬਲੇ ਤੇ ਪਰਮਜੀਤ ਸਿੰਘ ਨੇ ਸੰਗਤ ਕੀਤੀ।

## 13 ਅਪ੍ਰੈਲ 2023 ਵੀਰਵਾਰ, ਬ੍ਰਿਸਬਿਨ :

ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸੰਤਾ ਸਿੰਘ (ਫਤਿਆਬਾਦ ਵਾਲੇ) ਨੇ ਪੰਜ ਕੁ ਮਿੰਟ ਦੀ ਸਪੀਚ ਦਿੱਤੀ। ਆਸਾ ਕੀ ਵਾਰ ਉਪਰੰਤ ਲੰਗਰ ਪਾਣੀ ਛਕ ਕੇ ਸ੍ਰੀ ਸਤਿਗੁਰੂ ਜੀ ਸੰਗਤਾਂ ਸਹਿਤ ਫੈਰੀ ਤੇ ਕਰੀਬ ਘੰਟੇ ਕੁ ਦਾ ਸਫਰ ਕਰਕੇ ਇਕ ਸੁੰਦਰ ਆਈਲੈਂਡ ਦੀ ਸੈਰ ਕਰਨ ਗਏ। ਸਾਰਾ ਦਿਨ ਸੰਗਤਾਂ ਨੇ ਸ੍ਰੀ ਸਤਿਗੁਰੂ ਜੀ ਦੀਆਂ ਬਖਸ਼ਿਸ਼ਾਂ ਦਾ ਅਨੰਦ ਮਾਣਿਆ। ਧੰਨ ਹਨ ਸੇਵਾਦਾਰ ਸਿੰਘ-ਬੀਬੀਆਂ ਕਿ ਸੰਗਤ ਦੇ ਲੰਗਰ ਦਾ ਪ੍ਰਬੰਧ ਵੀ ਕਰ ਕੇ ਲਿਆਏ ਸਨ।

## 14 ਅਪ੍ਰੈਲ 2023, ਸ਼ੁਕਰਵਾਰ, ਬ੍ਰਿਸਬਿਨ :

ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ ਵੇਦਾਂਤਾ ਭਵਨ ਦੇ ਹਾਲ ਵਿੱਚ ਹੋਇਆ। ਸਰਵ ਸ੍ਰੀ ਬਲਵੰਤ ਸਿੰਘ, ਕਿਰਪਾਲ ਸਿੰਘ ਪਾਲੀ, ਸਤਨਾਮ ਸਿੰਘ, ਗੁਰਲਾਲ ਸਿੰਘ ਨੇ ਅਨੰਦ ਮਈ ਕੀਰਤਨ ਕੀਤਾ। ਏਥੇ ਹੀ ਰੋਜ਼ਾਨਾਂ ਸੰਗਤ ਨੂੰ ਲੰਗਰ ਵਰਤਾਇਆ ਜਾਂਦਾ ਹੈ। ਕੁਝ ਨਾਮ ਦਰਜ ਕਰਦਾ ਹਾਂ ਜਿਨ੍ਹਾਂ ਘਰਾਂ ਵਿੱਚ ਹਜ਼ੂਰ ਦੇ ਪਾਵਨ ਚਰਨ ਪਏ-ਜਗਬੀਰ ਸਿੰਘ (ਪਿੰਡ ਚੌੜਾ-ਪੰਜਾਬ, ਜਿਲਾ ਗੁਰਦਾਸਪੁਰ ਤੋਂ) ਸੰਤਾ ਸਿੰਘ (ਫਤਿਆਬਾਦ ਤੋਂ) ਪ੍ਰਵਾਰ, ਮਾਤਾ ਪਿਤਾ ਏਥੇ ਹੀ ਹਨ, ਸ੍ਰੀ ਸਤਿਗੁਰੂ ਜੀ ਦਾ ਲੰਗਰ ਵੀ ਇਸ ਘਰ ਸੀ। ਸੰਤਾਂ ਸਿੰਘ ਦੇ ਕੁਝ ਸਨਬੰਧੀ ਨਿਊਜ਼ੀਲੈਂਡ ਤੋਂ ਵੀ ਆਏ। ਗੁਰਮੁਖ ਸਿੰਘ, ਕਰਮਜੀਤ ਸਿੰਘ, ਜਸਪਾਲ ਸਿੰਘ, ਕੁਲਦੀਪ ਸਿੰਘ, ਸਿਮਰ ਕੌਰ। ਜਿਨ੍ਹਾਂ ਵੀ ਘਰਾਂ ਵਿੱਚ ਸ੍ਰੀ ਸਤਿਗੁਰੂ ਜੀ ਚਰਨ ਪਾਉਣ ਦੀ ਕਿਰਪਾ ਕਰਦੇ ਹਨ। ਘਰ ਵਾਲੇ ਪ੍ਰਸਾਦ ਅਤੇ ਸਰਧਾ ਮੁਤਾਬਕ ਭੇਟਾ ਧਰ ਕੇ ਚਰਨ ਪਰਸਦੇ ਹਨ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਪ੍ਰਵਾਰ ਵਾਲੇ ਯਾਦਗਾਰੀ ਤਸਵੀਰਾਂ ਖਿਚਵਾਉਂਦੇ ਹਨ। ਸ੍ਰੀ ਸਤਿਗੁਰੂ ਜੀ ਸਭ ਦੀ ਜਾਣਕਾਰੀ ਸੁਖਸਾਂਦ ਪੁਛਦੇ ਹਨ। ਕੀ ਕੰਮ ਕਰਦੇ ਹੋ? ਕਿਹੜੇ ਬੱਚੇ ਕੀ ਪੜ੍ਹ ਰਹੇ ਹਨ? ਆਦਿ। ਸਭ ਨੂੰ ਭਜਨ ਬਾਣੀ ਕਰਨ, ਅੰਮ੍ਰਿਤ ਵੇਲੇ ਇਸ਼ਨਾਨ ਕਰਨ ਅਤੇ ਸਿੱਖੀ ਸਰੂਪ ਵਿੱਚ ਪੱਕਿਆਂ ਰਹਿਣ ਲਈ ਪ੍ਰੇਰਦੇ ਹਨ।

ਸ਼ਾਮ ਨੂੰ 6 ਤੋਂ 7 ਵਜੇ ਤੱਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਾਮ ਸਿਮਰਨ ਹੋਇਆ ਸੰਤ ਨਿਸ਼ਾਨ ਸਿੰਘ ਜੀ ਨੇ ਕਥਾ ਕਰਦਿਆਂ ਰਾਗ ਮਾਝ ਵਿੱਚ ਪੰਚਮ ਪਾਤਸ਼ਾਹ ਦੇ ਉਚਾਰਨ ਕੀਤੇ ਬਾਰਾਂ ਮਾਂਹ ਵਿੱਚੋਂ ਵੈਸਾਖ ਮਹੀਨੇ ਦੀ ਵਿਆਖਿਆ ਕੀਤੀ। ਨਾਮ-ਸਿਮਰਨ ਉਪਰੰਤ ਸੰਤ ਸਵਿੰਦਰ ਸਿੰਘ (ਲੁਧਿਆਣੇ ਵਾਲੇ) ਨੇ ਦਸਮ ਪਾਤਸ਼ਾਹ ਵਲੋਂ ਖਾਲਸਾ ਸਾਜਨਾ ਦੀ ਦ੍ਰਿਸ਼ ਵਰਨਣ ਕਰਦੀ ਲੰਮੀ ਨਜ਼ਮ ਪੇਸ਼ ਕੀਤੀ।

ਅੱਜ ਵੈਸਾਖੀ ਪੁਰਬ ਮਨਾਉਂਦਿਆਂ ਹਜ਼ੂਰੀ ਰਾਗੀ ਸਿੰਘਾਂ ਨੇ ਭਾਈ ਗੁਰਦਾਸ ਜੀ ਦਾ ਉਚਾਰਿਆ ਸ਼ਬਦ-ਗੁਰੁ ਸਿੱਖੀ ਦੀ ਏਹੁ ਨੀਸਾਣੀ॥ ਬਹੁਤ ਪ੍ਰਮਾਣ ਦੇਕੇ ਗਾਇਨ ਕੀਤਾ।

ਕੀਰਤਨ ਦੀ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸੰਗਤਾਂ ਨੂੰ ਉਪਦੇਸ਼ ਦੇ ਕੇ ਨਿਵਾਜਿਆ। ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨਾਂ ਉਪਰੰਤ ਕਈ ਸਿਖਾਂ ਸੇਵਕਾਂ ਨੇ ਅਰਜਾਂ ਬੇਨਤੀਆਂ ਕੀਤੀਆਂ- ਸੰਗਤ ਦੀਆਂ ਸ੍ਰੀ ਸਤਿਗੁਰੂ ਜੀ ਨਾਲ ਗਰੁੱਪ ਫੋਟੋ ਲਈਆਂ ਗਈਆਂ। ਡੇਰੇ ਸੂਬਾ ਸਤਨਾਮ ਸਿੰਘ ਜੀ ਦੇ ਘਰ ਆ ਕੇ ਜਲ-ਪਾਣੀ ਛਕਿਆ।

## 15 ਅਪ੍ਰੈਲ 2023 ਸ਼ਨੀਵਾਰ-ਬ੍ਰਿਸਬਿਨ-ਕੌਫਜ ਹਾਰਬਰ ਸਿਡਨੀ :

ਅੰਮ੍ਰਿਤ ਵੇਲੇ ਸੂਬਾ ਸਤਨਾਮ ਸਿੰਘ ਜੀ ਦੇ ਘਰੋਂ ਕਈਆਂ ਨੇ ਕੁਝ ਲੰਗਰ ਛਕਿਆ, ਕੁਝਨਾ ਨੇ ਨਾਲ ਪੈਕ ਕਰ ਲਿਆ। ਸ੍ਰੀ ਸਤਿਗੁਰੂ ਜੀ ਦੇ ਨਾਲ ਜਾਣ ਵਾਲੀ ਸੰਗਤ ਚੋਂ ਕੁਝ ਸਿੱਖ ਸੇਵਕ ਬ੍ਰਿਸਬਿਨ ਤੋਂ ਸਿੱਧੇ ਹਵਾਈ ਜਹਾਜ ਰਾਹੀਂ ਸਿਡਨੀ ਵਾਸਤੇ ਰਵਾਨਾ ਹੋਏ। ਜੋ ਕਰੀਬ ਚਾਰ ਕੁ ਵਜੇ ਏਅਰਪੋਰਟ ਵਾਸਤੇ ਚੱਲ ਪਏ, ਪਰ ਸ੍ਰੀ ਸਤਿਗੁਰੂ ਜੀ, ਕੁਝ ਸਿੱਖਾਂ ਸੇਵਕਾਂ ਸਹਿਤ ਬ੍ਰਿਸਬਿਨ ਤੋਂ ਸਵਾ ਕੁ ਚਾਰ ਵਜੇ ਗੱਡੀਆਂ ਤੇ ਰਵਾਨਾ ਹੋਏ ਕਰੀਬ ਚਾਰ ਕੁ ਘੰਟੇ ਦੀ ਡਰਾਈਵ ਤੇ ਵੂਲਗੁਲਗਾ (ਕੌਫਜ਼ ਹਾਰਬਰ) ਵਿਖੇ ਚਰਨ ਪਾਉਣੇ ਹਨ। ਏਥੇ ਇੱਕ ਨਾਮਧਾਰੀ ਪਰਵਾਰ ਹੈ। ਰਸਤੇ ਵਿੱਚ ਕਾਰ ਵਿਚ ਹੀ ਸ੍ਰੀ ਸਤਿਗੁਰੂ ਜੀ ਨੇ ਹਜ਼ੂਰੀ ਰਾਗੀ ਬਲਵੰਤ ਸਿੰਘ ਜੀ ਤੋਂ ਆਸਾ ਦੀ ਵਾਰ ਸੁਣੀ। ਦੋ ਕੁ ਘੰਟੇ ਦਾ ਸਫਰ ਕਰਕੇ ਇਕ ਜਗ੍ਹਾ ਰੁਹੇ, ਲੰਗਰ ਬ੍ਰਿਸਬਿਨ ਤੋਂ ਨਾਲ ਲਿਆਂਦਾ ਹੋਇਆ ਸੀ, ਸਭ ਨੇ ਲੰਗਰ ਛਕਿਆ। ਦੋ ਕੁ ਘੰਟੇ ਦਾ ਹੋਰ ਸਫਰ ਕਰਕੇ ਵੂਲਗੁਲਗਾ ਪਿੰਡ (ਨੇੜੇ ਕਾਫਜ਼ ਹਾਰਬਰ) ਪੁਜੇ। ਵੂਲਗੁਲਗਾ ਵਿਖੇ ਇੱਕ ਨਾਮਧਾਰੀ ਪਰਵਾਰ ਹੈ। ਰਾਜਿੰਦਰ ਸਿੰਘ







ਰਾਜਨ। ਰਾਜਨ ਦੀ ਮਾਤਾ ਨਾਮਧਾਰੀ ਪਰਵਾਰ ਵਿਚੋਂ ਹੈ। ਸਾਰਾ ਪਰਵਾਰ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਏ। ਏਥੇ ਸ੍ਰੀ ਸਤਿਗੁਰੂ ਜੀ ਨੇ ਜਲ-ਪਾਣੀ ਵੀ ਛਕਿਆ। ਨੇੜੇ ਹੀ ਰਾਜਨ ਦੀ ਭੈਣ ਅਤੇ ਭਣਵੱਈਏ ਦਾ ਬਲਿਊ ਬੈਰੀ ਦਾ ਬਹੁਤ ਵੱਡਾ ਫਾਰਮ ਹੈ, ਏਥੇ ਵੀ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ। ਸ਼ਾਮੀ ਚਾਰ ਕੁ ਵਜੇ ਸ੍ਰੀ ਸਤਿਗੁਰੂ ਜੀ ਕੌਫਜ਼ ਹਾਰਬਰ ਤੋਂ ਹਵਾਈ ਸਫਰ ਕਰਕੇ ਸਿਡਨੀ ਪੁੱਜੇ। ਏਅਰ ਪੋਰਟ ਤੇ ਸੰਗਤ ਨੇ ਗੁਰ ਅਭਿਨੰਦਨ ਕੀਤਾ। ਏ ਅਰਪੋਰਟ ਤੋਂ ਸ੍ਰੀ ਸਤਿਗੁਰੂ ਜੀ ਡੇਰੇ ਸੰਤ ਜਗਚਾਨਣ ਸਿੰਘ ਦੇ ਘਰ ਦਰਸ਼ਨ ਦਿੱਤੇ।

ਜਗਚਾਨਣ ਸਿੰਘ ਦਰਸ਼ਨੀ ਗੁਰਸਿੱਖ ਹੈ, ਅੱਧੇ ਕੁ ਸਫੈਦ ਵਾਲ, ਖੁਲ੍ਹ ਲੰਮਾ ਦਾੜਾ, ਗੁਰਮੁਖੀ ਦਸਤਾਰਾ, ਪੂਰਾ ਪਰਿਵਾਰ, ਘਰਵਾਲੀ ਬੀਬੀ ਅਤੇ ਦੋਵੇਂ ਬੱਚੇ ਧੀ-ਪੁੱਤ ਸਾਬਤ ਸੂਰਤ ਗੁਰਮੁਖੀ ਸਰੂਪ ਵਿੱਚ ਫੱਬਦੇ ਹਨ। ਸ੍ਰੀ ਸਤਿਗੁਰੂ ਜੀ ਸੋਫੇ ਤੇ ਬਿਰਾਜਮਾਨ ਹੋਏ ਇਹ ਪਰਵਾਰ ਪਿਛੋਂ ਮੁਹਾਲੀ ਤੋਂ ਹੈ। ਸਭ ਨੇ ਚਰਨ ਪਰਸੇ। ਅੱਜ ਭਾਰਤ ਤੋਂ ਅਤੇ ਇੰਗਲੈਂਡ ਤੋਂ ਕੁਝ ਹੋਰ ਗੁਰਮੁਖ ਪਿਆਰੇ ਸ੍ਰੀ ਸਤਿਗੁਰੂ ਜੀ ਦੇ ਦੌਰੇ ਵਿੱਚ ਸ਼ਾਮਲ ਹੋਏ ਹਨ। ਇੰਗਲੈਂਡ ਤੋਂ ਬਲਵੰਤ ਸਿੰਘ ਬੱਲੂ ਜੀ, ਕੀਰਤਨ ਸਮੇਂ ਬੰਸੁਰੀ ਦਾ ਮਧੁਰ ਸੰਗੀਤ ਸ਼ਾਮਲ ਕਰਨ ਵਾਲੇ, ਆਪ ਦੀ ਘਰਵਾਲੀ ਬੀਬੀ, ਬਿਮਲਜੀਤ ਕੌਰ, ਤਰਨਜੀਤ ਸਿੰਘ ਜੋ ਕਿ ਫੋਟੋਗ੍ਰਾਫੀ ਦਾ ਸ਼ੌਕ ਰੱਖਦੇ ਹਨ ਦੌਰੇ ਸਮੇਂ, ਸੁਨਿਹਰੀ ਪਲਾਂ ਨੂੰ ਕੈਮਰੇ ਵਿੱਚ ਸੁਰਖਿਅਤ ਕਰਦੇ ਹਨ। ਭਾਰਤ ਤੋਂ ਹਰਪਾਲ ਸਿੰਘ, ਪਤਨੀ ਗੁਰਸ਼ਰਨ ਕੌਰ ਸਹਿਤ, ਬੰਗਲੌਰ ਤੋਂ, ਅਤੇ ਲੁਧਿਆਣੇ ਤੋਂ ਗੁਰਮੀਤ ਸਿੰਘ ਸਪੁਤਰ ਸੰਤ ਮੋਹਨ ਸਿੰਘ ਦੋਵੇਂ ਜੀਅ, ਬਲਵਿੰਦਰ ਸਿੰਘ ਹਾਕੀ ਵਾਲਾ ਵੀ ਦੋਵੇ ਜੀਅ। ਇਸ ਤੋਂ ਬਿਨਾਂ ਜਦੋਂ ਤੋਂ ਪਰਥ ਤੋਂ ਆਸਟ੍ਰੇਲੀਆ ਦੌਰਾ ਸ਼ੁਰੂ ਹੋਇਆ ਹੈ, ਹਰ ਪੜ੍ਹਾਅ ਤੇ ਰੌਣਕ ਦੂਣ-ਸਵਾਈ ਹੋ ਰਹੀ ਹੈ, ਕੋਈ ਵਿਦੇਸ਼ਾਂ ਤੋਂ ਆ ਰਹੇ ਹਨ, ਕੋਈ ਪਿਛਲੇ ਸ਼ਹਿਰਾਂ ਵਾਲੇ ਨਾਲ ਹੋ ਤੁਰਦੇ ਹਨ ਅਤੇ ਕਈ ਗੁਰਸਿੱਖ ਅਗਲੇ ਸ਼ਹਿਰਾਂ ਵਾਲੇ ਪਹਿਲੋਂ ਆ ਮਿਲਦੇ ਹਨ। ਨਿਤ ਨਿਤ ਚੜ੍ਹੇ ਸਵਾਈ, ਗੁਰਵਾਕ ਰੂਪਮਾਨ ਹੁੰਦਾ ਹੈ। ਸਭ ਨੇ ਜਲ-ਪਾਣੀ ਛਕਿਆ ਅਤੇ ਸ਼ਾਮ ਦਾ ਪ੍ਰੋਗਰਾਮ 6 ਤੋਂ 7 ਨਾਮ ਸਿਮਰਨ ਏਥੇ ਸਿਡਨੀ ਦੇ ਸੰਤ ਨਿਰੰਕਾਰੀ ਮਿਸ਼ਨ ਦੇ ਸੁੰਦਰ ਅਤੇ ਵਿਸ਼ਾਲ ਹਾਲ ਵਿੱਚ ਹੋਇਆ। ਚਾਰ-ਪੰਜ ਏਕੜ ਦੇ ਵਿਸ਼ਾਲ ਦਾਇਰੇ ਵਿੱਚ ਵੱਡਾ ਦੀਵਾਨ ਹਾਲ ਅਤੇ ਲੰਗਰ ਹਾਲ ਹੈ। ਖੁਲ੍ਹੀ ਪਾਰਕਿੰਗ ਵੀ ਨਾਲ ਹੀ ਹੈ। ਨਾਮ ਸਿਮਰਨ ਦੌਰਾਨ ਜਥੇਦਾਰ ਗੁਰਲਾਲ ਸਿੰਘ ਰਾਗੀ ਨੇ ਹੱਲੇ ਦਾ ਦੀਵਾਨ ਸਜਾਇਆ। ਆਪ ਨੇ ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੇ ਮਨੋਰਥ ਬਾਰੇ ਬਚਿਤ੍ਰ ਨਾਟਕ ਦੇ ਆਧਾਰ ਤੇ ਵਿਆਖਿਆ ਕੀਤੀ।

## 16 ਅਪ੍ਰੈਲ 2023 ਐਤਵਾਰ ਸਿਡਨੀ:

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਿਰੰਕਾਰੀ ਭਵਨ ਵਿਖੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਰਾਗੀ ਜਥਾ ਸਰਵ ਸ੍ਰੀ ਬਲਵੰਤ ਸਿੰਘ ਕਿਰਪਾਲ ਸਿੰਘ ਪਾਲੀ, ਸਤਨਾਮ ਸਿੰਘ ਬਲਵੰਤ ਸਿੰਘ ਬੱਲੂ ਅਤੇ ਸੋਨੂੰ ਜੀ। ਤੰਤੀ ਸਾਜ, ਦਿਲਰੁਬਾ, ਤਾਰ-ਸ਼ਹਿਨਾਈ, ਬੱਲੂ ਜੀ ਦੀ ਬੰਸਰੀ ਅਤੇ ਤਬਲੇ ਦੀ ਸੰਗਤ ਨਾਲ ਇਲਾਹੀ ਗੁਰਬਾਣੀ ਦਾ ਰਸ ਭਿੰਨਾ ਕੀਰਤਨ ਹੋਇਆ। ਅਰਦਾਸ ਉਪਰੰਤ ਜਗਚਾਨਣ ਸਿੰਘ ਦੀ ਬੇਟੀ ਜੈ ਕੌਰ ਮੰਚ ਤੇ ਹਾਜਰ ਹੋਈ। ਉਸਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਏ ਥੇ ਸਿਡਨੀ ਵਿਖੇ ਹਰ ਹਫਤੇ ਨਾਮ ਸਿਮਰਨ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਦੀ ਖੁਸ਼ੀ ਵਿੱਚ ਕੁਝ ਬੱਚਿਆਂ ਨੇ ਬਾਜ਼ਾਰ ਦਾ ਨਾ ਖਾਣ ਦਾ, ਨੀਲੇ ਕਾਲੇ ਰੰਗ ਦਾ ਤਿਆਗ ਕਰਨ ਦਾ ਅਤੇ ਬਾਣੀ ਯਾਦ ਕਰਨ ਦਾ, ਪੰਜਾਬੀ ਪੜ੍ਹਨ ਆਦਿ ਦੇ ਪ੍ਰਣ ਕੀਤੇ ਹਨ। ਕੁਝ ਬੱਚੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸਪੀਚ, ਕਵਿਤਾ, ਗੀਤ ਅਤੇ ਸ਼ਬਦ ਗਾਇਨ ਦੀ ਪੇਸ਼ਕਾਰੀ ਕਰਨਗੇ। ਪੰਜ ਕੁ ਸਾਲ ਤੋਂ 12 ਕੁ ਸਾਲ ਦੇ ਬੱਚੇ ਬੱਚੀਆਂ ਨੇ ਮੰਚ ਤੋਂ ਭਾਸ਼ਨ ਅਤੇ ਗਾਇਨ ਆਦਿ ਦੀ ਪੇਸ਼ਕਾਰੀ ਦਿੱਤੀ। ਕੁਝ ਬੱਚਿਆਂ ਨੇ ਜਪੁਜੀ ਸਾਹਿਬ ਦੀ ਪਉੜੀਆਂ ਪੜ੍ਹ ਕੇ ਸੁਣਾਈਆਂ ਕੁਝ ਬੱਚਿਆਂ ਨੇ ਵੱਖੋ ਵੱਖ ਵਿਸ਼ਿਆਂ ਤੇ ਭਾਸ਼ਨ ਤਿਆਰ ਕੀਤੇ ਸਨ।

ਬਚਿਆਂ ਦੀ ਪੇਸ਼ਕਾਰੀ ਸੁਣ ਵੇਖ ਕੇ ਕਾਕਾ ਜੈਪ੍ਰੀਤ ਸਿੰਘ ਸਪੁਤਰ ਕਾਕਾ ਜੈ ਸਿੰਘ ਵੀ ਆਪ ਹੀ ਮੰਚ ਤੇ ਆ ਗਿਆ ਅਤੇ ਜਬਾਨੀ ਜਪੁਜੀ ਸਾਹਿਬ ਦੀ ਇਕ ਪੌੜੀ ਪੜ੍ਹ ਕੇ ਸੁਣਾਈ। ਅੱਜ ਸ਼ਾਮ ਨੂੰ ਨਿਤਨੇਮ ਤੋਂ ਬਾਅਦ ਵੀ ਕੁਝ ਬੱਚਿਆ ਨੇ ਸ੍ਰੀ ਸਤਿਗੁਰੂ ਜੀ ਦੇ ਸਨਮੁੱਖ ਹਾਜ਼ਰੀ ਭਰੀ। ਸ਼ਾਮ ਦੇ ਨਾਮ ਸਿਮਰਨ ਦੌਰਾਨ ਸੰਤ ਨਿਸ਼ਾਨ ਸਿੰਘ ਜੀ ਨੇ 'ਗੁਰ-ਪ੍ਰਸਾਦਿ, ਵਿਸ਼ੇ ਤੇ ਵਿਸਥਾਰ ਪੂਰਵਕ ਵਖਿਆਨ ਕੀਤਾ।

ਉਪਰੰਤ ਸ੍ਰੀ ਸਤਿਗੁਰੂ ਜੀ, ਸ੍ਰ. ਹਰਮੀਤ ਸਿੰਘ ਚੇਅਰਮੈਨ ਦੇ ਘਰ ਦਰਸ਼ਨ ਦਿੱਤੇ ਉਨ੍ਹਾਂ ਦਾ ਪਤਾ ਲੈਣ ਲਈ। ਹਰਮੀਤ ਸਿੰਘ ਸਪੁੱਤਰ ਸ੍ਰ. ਕਿਰਪਾਲ ਸਿੰਘ (ਨਾਰਲੀ ਵਾਲੇ) ਜੀਵਨ ਨਗਰ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਸ਼ੇਸ਼ ਬਖਸ਼ਿਸ਼ ਦੇ ਪਾਤਰ ਹਨ। ਕੁਝ ਸਾਲਾਂ ਤੋਂ ਅਧਰੰਗ ਦੇ ਅਟੈਕ ਕਰਕੇ ਬੈੱਡ ਤੇ ਹੀ ਹਨ। ਇਨ੍ਹਾਂ ਦੇ ਵਡੇਰੇ ਸ੍ਰੀ ਬਘੇਲ ਸਿੰਘ ਨਾਰਲੀ, ਨਾਮਧਾਰੀ ਇਤਿਹਾਸ ਦੇ ਸਿਰ ਕੱਢ ਪਾਤਰ ਹਨ। ਸ੍ਰ. ਹਰਮੀਤ ਸਿੰਘ ਦਾ ਇਕਲੌਤਾ ਬੇਟਾ ਹਰਦਿਆਲ ਸਿੰਘ ਏਥੇ ਸਿਡਨੀ ਵਿਖੇ ਹੀ ਸੈਟਲ ਹੈ। ਹਰਦਿਆਲ ਸਿੰਘ ਨੇ ਦੱਸਿਆ ਕਿ ਮੈਨੂੰ ਚਾਰ ਵਾਰ ਸਟਰੋਕ ਹੋ ਚੁੱਕਾ ਹੈ।ਸ੍ਰੀ ਸਤਿਗੁਰੂ ਜੀ ਨੇ ਤਾਂ ਇਹ ਵੀ ਹੁਕਮ ਕੀਤ ਕਿ ਤੁਹਾਨੂੰ ਭੈਣੀ ਸਾਹਿਬ ਲੈ ਚੱਲੀਏ।

ਉਪਰੰਤ ਕੁਝ ਘਰਾਂ ਵਿੱਚ ਚਰਨ ਪਾਉਣ ਦੀ ਕਿਰਪਾ ਕੀਤੀ। ਏਥੇ ਸਿਡਨੀ ਵਿਖੇ ਸੂਬਾ ਹਰਭਜਨ ਸਿੰਘ ਜੀ ਹੋਠੀਆਂ ਵਾਲੇ ਹਨ। ਸੂਬਾ ਜੀ ਦੇ ਛੋਟੇ ਭਰਾ ਨਿਰੰਜਨ ਸਿੰਘ ਜੀ ਦੇ ਤਿੰਨ ਸਪੁੱਤਰ ਹਨ, ਤਿੰਨਾਂ ਦੇ ਘਰਾਂ ਵਿੱਚ ਸ੍ਰੀ ਸਤਿਗੁਰੂ ਜੀ ਚਰਨ ਪਾਉਣ ਦੀ ਕਿਰਪਾ ਕੀਤੀ। ਗੁਰਵਿੰਦਰ ਸਿੰਘ ਗੋਲਡੀ ਦੇ ਘਰ ਚਰਨ ਪਾਏ। ਸ੍ਰੀ ਸਤਿਗੁਰੂ ਜੀ ਨੇ ਗੋਲਡੀ ਦੇ ਕਾਕੇ ਗੁਰਨੂਰ ਸਿੰਘ ਨੂੰ ਦਸਤਾਰ ਸਜਾਉਣ ਦੀ ਕਿਰਪਾ ਕੀਤੀ। ਉਪਰੰਤ ਗੋਲਡੀ ਜੀ ਦੇ ਵਡੇ ਭਰਾ ਸਤਨਾਮ ਸਿੰਘ, ਸੁਖਦੀਪ ਕੌਰ ਦੇ ਘਰ ਕਿਰਪਾ ਕੀਤੀ। ਇਨ੍ਹਾਂ ਦੇ ਬੇਟੇ ਸਿਮਰਦੀਪ ਨੂੰ ਵੀ ਗਰੀਬ ਨਿਵਾਜ ਜੀ ਨੇ ਦਸਤਾਰ ਸਜਾਈ। ਅਤੇ ਤੀਸਰੇ ਭਰਾ ਰਣਜੀਤ ਸਿੰਘ ਅਤੇ ਕੁਲਦੀਪ ਕੌਰ ਦੇ ਗ੍ਰਹਿ ਵਿਖੇ ਚਰਨ ਪਾਉਣ ਸਮੇਂ ਇਨ੍ਹਾਂ ਦੇ ਬੇਟੇ ਰਣਜੀਤ ਸਿੰਘ ਨੂੰ ਵੀ ਦਸਤਾਰ ਸਜਾ ਕੇ ਨਿਵਾਜਿਆ ।

ਇਸਤੋਂ ਬਿਨਾ ਕਿਰਪਾਲ ਸਿੰਘ ਪੁੰਨੀ ਸਪੁੱਤਰ ਸ੍ਰ. ਦਲਬੀਰ ਸਿੰਘ ਜੀ ਤਰਸ ਦੇ ਘਰ ਵੀ ਚਰਨ ਪਾਏ। ਇਹ ਪ੍ਰਵਾਰ ਆਸਟ੍ਰੇਲੀਆ ਵਿੱਚ ਸਭ ਤੋਂ ਪੁਰਾਣਾ ਪਰਿਵਾਰ ਹੈ, ਪਿਛੋਂ ਮੁੱਠਡਾ ਕਲਾਂ ਤੋਂ ਹਨ। 1991 ਜੁਲਾਈ ਵਿੱਚ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿੱਲ ਦਾ ਅਪ੍ਰੇਸ਼ਨ ਕਰਵਾਉਣ ਐਡੀਲੇਡ (ਅਸਟ੍ਰੇਲੀਆ) ਕਿਰਪਾ ਕੀਤੀ ਸੀ। ਉਸ ਸਮੇਂ ਬੈਂਕੋਕ ਤੋਂ ਸਿੱਧੇ ਸਿਡਨੀ ਪਧਾਰੇ ਅਤੇ ਵਾਪਸੀ ਸਮੇਂ ਵੀ ਇਕ ਦਿਨ, ਸ੍ਰ. ਦਲਬੀਰ ਸਿੰਘ ਜੀ ਦੇ ਗ੍ਰਹਿ ਵਿਖੇ ਕਿਰਪਾ ਕੀਤੀ ਸੀ ਦਲਬੀਰ ਸਿੰਘ ਜੀ ਬਹੁਤ ਚੰਗੇ ਸਾਹਿਤਕਾਰ ਸਨ, ਕਵੀ ਸਨ, ਪੁਰਾਣੇ ਸਮੇਂ ਤੋਂ ਆਪਦੀਆਂ ਰਚਨਾਵਾਂ 'ਸਤਿਜੁਗ' ਵਿੱਚ ਛਪਦੀਆਂ ਰਹੀਆਂ ਹਨ। ਹੁਣ ਤਰਸ ਜੀ ਦੇ ਦੋਵੇਂ ਬੇਟੇ ਗੁਰਲਾਲ ਸਿੰਘ ਅਤੇ ਕਿਰਪਾਲ ਸਿੰਘ ਏਥੇ ਸਿਡਨੀ ਵਿਖੇ ਹਨ, ਵਧ-ਚੜ੍ਹ ਕੇ ਸੇਵਾ ਕਰਦੇ ਹਨ। 1991 ਵਿੱਚ ਸ੍ਰ. ਦਲਬੀਰ ਸਿੰਘ ਜੀ ਤੋਂ ਬਿਨਾ ਦੋ-ਤਿੰਨ ਹੀ ਹੋਰ ਪ੍ਰਵਾਰ ਸਨ, ਸ੍ਰ. ਸ਼ਾਮ ਸਿੰਘ ਧਾਰੀਆ, ਸ੍ਰ. ਸ਼ਾਮ ਸਿੰਘ ਦੇ ਘਰ ਵੀ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਉਣ ਦੀ ਬਖਸ਼ਿਸ਼ ਕੀਤੀ। ਕੁਝ ਹੋਰ ਘਰਾਂ ਵਿੱਚ ਵੀ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ। ਸ੍ਰ. ਵਿਕਰਮ ਸਿੰਘ ਪਨਿਹਾਰੀ, ਬਲਜੀਤ ਸਿੰਘ, ਸ੍ਰ. ਗੁਰਬਖਸ਼ ਦੇ ਦੋ ਬੇਟੇ ਅਤੇ ਇਕ ਧੀ ਜਵਾਈ ਇਕ ਘਰ ਹੀ ਹਨ, ਇਸ ਘਰ ਵੀ ਗਰੀਬ ਨਿਵਾਜ ਜੀ ਕਿਰਪਾ ਕੀਤੀ ਇੱਕ ਪੁੱਤਰ ਦਾ ਨਾਮ ਮਨਮੋਹਨ ਸਿੰਘ ਹੈ ਅਤੇ ਜਵਾਈ ਅਵਤਾਰ ਸਿੰਘ। ਪਰਮਵੀਰ ਸਿੰਘ ਸੋਨੂੰ ਅਤੇ ਗੁਰਪ੍ਰੀਤ ਕੌਰ ਦੇ ਘਰ ਵੀ ਚਰਨ ਪਾ ਕੇ ਨਿਵਾਜਿਆ।

ਨਾਮ ਸਿਮਰਨ ਅਤੇ ਕਥਾ ਦੀ ਸੰਪੂਰਨਤਾ ਉਪਰੰਤ ਬੱਚਿਆਂ ਦਾ ਪ੍ਰੋਗਰਾਮ ਹੋਇਆ। ਮੰਚ ਸੰਚਾਲਨ ਜਗਚਾਨਣ ਸਿੰਘ ਦੀ ਬੇਟੀ ਜੈ ਕੌਰ ਨੇ







ਕੀਤਾ। ਸਵੇਰ ਦੇ ਪ੍ਰੋਗਰਾਮ ਵਿੱਚ ਕੁਝ ਛੋਟੇ ਬੱਚੇ ਸਨ ਅਤੇ ਸ਼ਾਮ ਦੇ ਪ੍ਰੋਗਰਾਮ ਵਿੱਚ ਕੁਝ ਵੱਡੇ ਟੀਨਏਜ਼ਰ। ਇਨ੍ਹਾਂ ਬੱਚਿਆਂ ਦੀ ਪੇਸ਼ਕਾਰੀ, ਭਾਸ਼ਨ ਦੇ ਵਿਸ਼ਿਆ ਬਾਰੇ ਸਵੇਰ ਦੇ ਪ੍ਰੋਗਰਾਮ ਵਿੱਚ ਹੀ ਸੰਖੇਪ ਜਿਕਰ ਕਰ ਦਿੱਤਾ ਗਿਆ ਹੈ। ਬੱਚਿਆਂ ਦੇ ਭਾਸ਼ਨ, ਵਖਿਆਣ ਉਪਰੰਤ ਇੰਗਲੈਂਡ ਤੋਂ ਆਏ ਆਸਾ ਸਿੰਘ ਜੀ ਚਾਨਾ ਨੇ ਬੜੇ ਰੌਚਕ ਢੰਗ ਨਾਲ ਵਿਸ਼ੇਸ਼ ਕਰਕੇ ਬੱਚਿਆ ਵਾਸਤੇ ਪ੍ਰੈਜ਼ੈਂਟੇਸ਼ਨ ਦਿੱਤੀ। ਆਸਾ ਸਿੰਘ ਦੀ ਪੇਸ਼ਕਾਰੀ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸਾਰੇ ਬੱਚਿਆਂ ਦੇ ਵਿਚਕਾਰ ਖੜੇ ਹੋ ਕੇ ਹੀ ਪ੍ਰਵਚਨ ਕੀਤੇ।

## 17 ਅਪ੍ਰੈਲ 2023 ਸਿਡਨੀ ਸੋਮਵਾਰ :

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਸਾ ਜੀ ਦੀ ਵਾਰ ਦਾ ਕੀਰਤਨ ਨਿਰੰਕਾਰੀ ਸੈਂਟਰ ਦੇ ਹਾਲ ਵਿੱਚ ਹੋਇਆ। ਨਿਰੰਕਾਰੀ ਸੈਂਟਰ ਦੇ ਸਿਡਨੀ ਦੇ ਮੁੱਖ ਪ੍ਰਬੰਧਕ ਸ੍ਰੀ ਵਿਨੋਦ ਆਹਲੂਵਾਲੀਆ ਜੀ ਅਤੇ ਇਸ ਭਵਨ ਦੀ ਸਾਂਭ ਸੰਭਾਲ ਕਰਨ ਵਾਲੇ ਹਰਿ ਕ੍ਰਿਸ਼ਨ ਜੀ ਦੋਵੇਂ ਪੰਜਾਬੀ ਸੱਜਣ ਹਨ। ਦੋਵੇਂ ਪ੍ਰਬੰਧਕ ਸੱਜਣ ਬੜੇ ਮਿਲਨਸਾਰ ਅਤੇ ਗੁਣੀ-ਗਿਆਨੀ ਹਨ। ਅੱਜ ਦੀਵਾਨ ਵਿੱਚ ਆਏ, ਸ੍ਰੀ ਵਿਨੋਦ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸੇ ਅਤੇ ਅਰਜ ਕੀਤੀ ਕਿ ਸਤਿਗੁਰੂ ਜੀ ਆਪ ਜੀ ਨੇ ਬਹੁਤ ਕਿਰਪਾ ਕੀਤੀ ਏਥੇ ਦਰਸ਼ਨ ਦਿੱਤੇ, ਸਾਡੇ ਸੈਂਟਰ ਨੂੰ ਭਾਗ ਲਾਏ, ਏਥੇ ਕਥਾ ਕੀਰਤਨ ਹੋਇਆ, ਸਤਿਸੰਗ ਹੋਇਆ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਧੰਨਵਾਦ ਤਾਂ ਤੁਹਾਡਾ ਹੈ, ਜੋ ਤੁਸੀਂ ਸਾਰਾ ਕੰਪਲੈਕਸ, ਦੀਵਾਨ ਹਾਲ ਅਤੇ ਲੰਗਰ ਸਾਨੂੰ ਪ੍ਰੋਗਰਾਮ ਵਾਸਤੇ ਦਿੱਤਾ ਹੈ।-ਹਰਿ ਕ੍ਰਿਸ਼ਨ ਜੀ ਤਾਂ ਸਫੈਦ ਸੂਹਜ, ਸੁੰਦਰਤਾਂ ਅਤੇ ਰੂਹਾਨੀਅਤ ਦਾ ਸੁਮੇਲ ਹੈ। ਸਿੱਖੀ ਸਰੂਪ ਅਤੇ ਦਸਤਾਰ ਵੀ ਨਾਮਧਾਰੀ ਢੰਗ ਅਨੁਸਾਰ ਸਜਾ ਕੇ ਅਤੇ ਗਲ ਵਿੱਚ ਗੁਰਮੁਖੀ ਬਾਣਾ, ਮਾਲਾ ਪਾ ਕੇ ਸਤਿਸੰਗ ਵਿੱਚ ਆਏ। ਇਨ੍ਹਾਂ ਦਾ ਨਿਵਾਸ ਅਸਥਾਨ (ਘਰ) ਵੀ ਸੈਂਟਰ ਦੇ ਪਾਸ ਹੀ ਹੈ, ਸਾਰੀ ਇਮਾਰਤ ਦੀ ਸਾਂਭ ਸੰਭਾਲ ਕਰਦੇ ਹਨ। ਪਿਛੋਂ ਸ੍ਰੀ ਅੰਮ੍ਰਿਤਸਰ ਤੋਂ ਹਨ। ਹਰਿ ਕ੍ਰਿਸ਼ਨ ਜੀ ਨੇ ਅਰਜ ਕਰਕੇ ਘਰ ਚਰਨ ਵੀ ਪਵਾਏ। ਅੱਜ ਬੰਕੌਕ ਤੋਂ ਮੰਗਲ ਸਿੰਘ ਸਪੁੱਤਰ ਮਹਿਤਾਬ ਸਿੰਘ ਵੀ ਪਰਵਾਰ ਸਹਿਤ ਸੁਪਤਨੀ ਮਾਨ ਕੌਰ, ਅਤੇ ਦੋ ਬੱਚੇ ਮਾਨ ਸਿੰਘ ਅਤੇ ਮਹਿੰਮਾ-ਆਸਾ ਦੀ ਵਾਰ ਵਿੱਚ ਆਏ, ਭੋਗ ਉਪਰੰਤ, ਨੇੜੇ ਆ ਕੇ ਸਤਿਗੁਰੂ ਜੀ ਦੇ ਚਰਨ ਪਹਸੇ। ਪਾਤਸ਼ਾਹ ਜੀ ਨੇ ਨਿਵਾਜਿਆ, ਸੁਖ ਸਾਂਦ ਪੁਛੀ।

ਉਪਰੰਤ ਸੰਗਤ ਨੇ ਏਥੇ ਸੈਂਟਰ ਵਿਖੇ ਹੀ ਲੰਗਰ ਛਕਿਆ। ਸ੍ਰੀ ਸਤਿਗੁਰੂ ਜੀ, ਰਾਗੀ ਸਿੰਘ ਅਤੇ ਸੋਧੀ ਸਿੰਘਾਂ ਦਾ ਲੰਗਰ ਜਗਚਾਣਨ ਸਿੰਘ ਦੇ ਗ੍ਰਹਿ ਵਿਖੇ ਸੀ। ਦੁਪਹਿਰੇ 11 ਕੁ ਵਜੇ ਸ੍ਰੀ ਸਤਿਗੁਰੂ ਜੀ, ਨਾਲ ਆਏ ਸਿੱਖ ਸੇਵਕ ਅਤੇ ਸਥਾਨਕ ਸੰਗਤਾਂ ਬੱਸਾਂ ਅਤੇ ਗੱਡੀਆਂ ਤੇ ਸਿਟੀ ਸੈਰ ਵਾਸਤੇ ਰਵਾਨਾ ਹੋਏ।

## 18 ਅਪ੍ਰੈਲ 2023 ਸਿਡਨੀ ਤੋਂ ਮੈਲਬੌਰਨ:

ਸ੍ਰੀ ਸਤਿਗੁਰੂ ਜੀ ਦੇ ਅਸਟ੍ਰੇਲੀਆ ਦੌਰੇ ਦਾ ਸਿਡਨੀ ਵਿਖੇ ਆਖਰੀ ਦੀਵਾਨ ਹੈ। ਆਸਾ ਜੀ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਜਥੇ ਨੇ ਕੀਤਾ। ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸੰਗਤਾਂ ਨੂੰ ਕਲਿਆਣਕਾਰੀ ਉਪਦੇਸ਼ ਦੇ ਕੇ ਨਿਵਾਜਿਆ। ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਖੁਸ਼ੀਆਂ ਬਖਸ਼ੀਆਂ, ਕਈਆਂ ਨੇ ਅਰਜਾਂ ਬੇਨਤੀਆਂ ਕੀਤੀਆਂ, ਕਈਆਂ ਨੇ ਆਪ ਜੀ ਨਾਲ ਤਸਵੀਰਾਂ ਖਿਚਵਾਈਆਂ। ਗਰੀਬ ਨਿਵਾਜ ਡੇਰੇ ਆਏ, ਸਭ ਨੇ ਲੰਗਰ ਪਾਣੀ ਛਕਿਆ, ਦੁਪਹਿਰੇ ਏਅਰਪੋਰਟ ਵਾਸਤੇ ਰਵਾਨਾ ਹੋਏ। ਕਰੀਬ ਸਵਾ ਕੁ ਘੰਟੇ ਦਾ ਹਵਾਈ ਸਫਰ ਕਰਕੇ ਸ੍ਰੀ ਸਤਿਗੁਰੂ ਜੀ ਸਿਖਾਂ ਸੇਵਕਾਂ ਸਹਿਤ ਸਿਡਨੀ ਤੋਂ ਮੈਲਬੌਰਨ ਦਰਸ਼ਨ ਦਿੱਤੇ। ਏਅਰ ਪੋਰਟ ਤੇ ਮੈਲਬੌਰਨ ਦੀ ਨਾਮਧਾਰੀ ਸੰਗਤ ਨੇ ਸ੍ਰੀ ਸਤਿਗੁਰੂ ਜੀ ਦਾ ਭਰਪੂਰ ਸਵਾਗਤ ਕੀਤਾ। ਅੱਜ ਸ੍ਰੀ ਸਤਿਗੁਰੂ ਜੀ ਨੇ ਮੈਲਬੌਰਨ ਆਉਂਦਿਆਂ ਹੀ ਕੁਝ ਘਰਾਂ ਵਿੱਚ ਚਰਨ ਪਾਉਣ ਦੀ ਕਿਰਪਾ ਕੀਤੀ ਕਿਉਂਕਿ ਅੱਜ ਸ਼ਾਮ ਨੂੰ ਪਹੁੰਚਣ ਕਰਕੇ ਨਾਮ ਸਿਮਰਨ ਅਤੇ ਕੀਰਤਨ ਦਾ ਪ੍ਰੋਗਰਾਮ ਨਹੀਂ ਰੱਖਿਆ ਗਿਆ। ਪਹਿਲੋਂ ਮਨਜਿੰਦਰ ਸਿੰਘ ਜੌਹਲ ਦੀ ਨਵੀਂ ਫੈਕਟਰੀ ਅਤੇ ਉਸਾਰੀ ਅਧੀਨ ਘਰ ਚਰਨ ਪਾਏ। ਜਗਚਰਨ ਸਿੰਘ ਗੁਰਜੀਤ ਸਿੰਘ ਅਤੇ ਅੰਗਦ ਸਿੰਘ ਹੁਰਾਂ ਦੇ ਘਰਾਂ 'ਚ ਚਰਨ ਪਾ ਕੇ ਦਿਲਬਾਲ ਸਿੰਘ ਦੇ ਨਵੇਂ ਬਣ ਰਹੇ ਘਰ ਵਿੱਚ ਕਿਰਪਾ ਕੀਤੀ। ਸ੍ਰੀ ਸਤਿਗੁਰੂ ਜੀ ਸਾਰੇ ਘਰ ਦੇ ਜੀਆਂ ਦੀ ਸੁਖ ਸਾਂਦ ਪੁਛਦੇ। ਕਿੰਨੇ ਵਜੇ ਉਠਦੇ ਹੋ, ਸਣੇਕੇਸੀ ਇਸ਼ਨਾਨ ਕਰਦੇ ਹੋ ਕਿ ਨਹੀਂ ਅਤੇ ਨਾਮ ਸਿਮਰਨ ਕਰਨ, ਗੁਰਬਾਣੀ ਪੜ੍ਹਨ ਅਤੇ ਪੰਜਾਬੀ ਸਿੱਖਣ ਲਈ ਪ੍ਰੇਰਣਾ ਦੇਂਦੇ ਹਨ। ਘਰਾਂ ਵਿੱਚ ਚਰਨ ਪਾ ਕੇ ਸਤਿਗੁਰੂ ਜੀ ਡੇਰੇ ਰਣਬੀਰ ਸਿੰਘ ਯਮੁਨਾ ਨਗਰ ਵਾਲੇ ਦੇ ਗ੍ਰਹਿ ਵਿਖੇ ਪਧਾਰੇ।

## 19 ਅਪ੍ਰੈਲ 2023 ਬੁੱਧ ਵਾਰ ਮੈਲਬੌਰਨ:

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ ਮੈਲਬੌਰਨ ਵਿਖੇ 'ਜਗਜੀਤ ਮੰਦਰ' ਵਿਚ ਹੋਇਆ। ਵੱਡੇ ਫਾਰਮ ਵਿਚ, ਖੁਲ੍ਹੀ ਪਾਰਕਿੰਗ ਸੁੰਦਰ ਭਵਨ, ਲੰਗਰ ਅਸਥਾਨ ਆਦਿ ਇਹ ਸਾਰੀ ਜਗ੍ਹਾ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ 2018-19 ਵਿੱਚ ਬਣ ਗਈ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਯਾਦ ਵਿੱਚ ਇਸ ਭਵਨ ਦਾ ਨਾਮ ਹਜ਼ੂਰ ਸਤਿਗੁਰੂ ਜੀ ਨੇ 'ਜਗਜੀਤ ਮੰਦਰ' ਰੱਖਿਆ। ਮੰਚ ਦੀ ਬੈਕ ਗਰਾਉਂਡ ਤੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ, ਸਤਿਗੁਰੂ ਗੋਬਿੰਦ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਤਸਵੀਰਾਂ ਸੁਸੱਜਿਤ ਸਨ। ਸੰਗਤਾ ਨੇ ਸ੍ਰੀ ਸਤਿਗੁਰੂ ਜੀ ਦਾ ਆਸਣ ਸਟੇਜ ਅਤੇ ਸਮੁੱਚਾ ਹਾਲ ਆਦਿ ਬੜੀਆਂ ਰੀਝਾਂ ਨਾਲ ਫੁੱਲਾਂ ਨਾਲ ਸਜਾਇਆ ਹੋਇਆ ਸੀ। ਹਜ਼ੂਰੀ ਰਾਗੀ ਸੰਤ ਬਲਵੰਤ ਸਿੰਘ ਜੀ ਹਰਪ੍ਰੀਤ ਸਿੰਘ ਸੋਨੂੰ ਜੀ ਅਤੇ ਇੰਗਲੈਂਡ ਤੋਂ ਆਏ ਕਿਰਪਾਲ ਸਿੰਘ ਪਾਲੀ ਤਾਰਸ਼ਹਿਨਾਈ ਨਾਲ ਅਤੇ ਬਲਵੰਤ ਸਿੰਘ ਬਲੂ ਜੀ ਨੇ ਰਸ ਭਿੰਨਾਂ ਆਸਾ ਦੀ ਵਾਰ ਦਾ ਕੀਰਤਨ ਕੀਤਾ। ਰਾਗੀ ਜਥੇ ਨਾਲ ਇਕ ਛੋਟਾ ਬੱਚਾ ਜਸਵਿੰਦਰ ਸਿੰਘ ਸਪੁੱਤਰ ਜਤਿੰਦਰ ਸਿੰਘ ਪਉੜੀ ਪੜ੍ਹਦਾ ਰਿਹਾ। ਅਰਦਾਸ ਸੁਮਿੱਤਰ ਸਿੰਘ (ਲੁਹਾਰਾਂ) ਨੇ ਕੀਤੀ।

ਆਸਾ ਦੀ ਵਾਰ ਉਪਰੰਤ ਸ੍ਰੀ ਸਤਿਗੁਰੂ ਜੀ ਸਥਾਨਕ ਪਰਬੰਧਕਾਂ ਸਹਿਤ Bunjil Place ਇਕ ਸੁੰਦਰ ਤੇ ਵਿਸ਼ਾਲ ਆਡੋਟੋਰੀਅਮ ਦਾ ਨਿਰੀਖਣ ਕਰਨ ਵਾਸਤੇ ਗਏ, ਜਿਥੇ 23 ਅਪ੍ਰੈਲ ਨੂੰ ਧਾਰਮਿਕ ਸਦਭਾਵਨਾ ਅਤੇ ਵਿਸ਼ਵ ਅਮਨ ਸੰਮੇਲਨ ਹੋਣਾ ਹੈ। ਪ੍ਰਬੰਧਕਾਂ ਨਾਲ ਵਿਚਾਰ ਵਟਾਂਦਰਾ ਕੀਤਾ। ਅੱਜ ਸ੍ਰੀ ਸਤਿਗੁਰੂ ਜੀ ਸੰਗਤਾਂ ਸਹਿਤ ਕੁਝ ਕੁਦਰਤੀ ਸੁੰਦਰਤਾ ਨੂੰ ਸੰਭਾਲੀ ਬੈਠੇ ਪਿਕਨਿਕ ਸਪੌਟ (ਸੈਰਗਾਹਾਂ) ਵੇਖਣ ਗਏ। ਪਹਿਲੀ ਜਗ੍ਹਾ ਸੀ ਸਮੁੰਦਰ ਦੇ ਕੰਢੇ ਲੰਬਾ ਸੁੰਦਰ ਵਾਕਿੰਗ ਟਰੈਕ ਅਤੇ ਲਾਈਟ ਹਾਊਸ ਜੋ ਇਕ ਟਾਵਰ ਨੁਮਾ ਹੈ, ਸਮੁੰਦਰੀ ਜਹਾਜਾਂ ਨੂੰ ਦੂਰੋਂ ਦਿਸ਼ਾ ਸੰਕੇਤ ਦੇਣ ਵਾਲਾ ਸਥਾਨ। ਉਚੇ -ਨੀਵੇਂ ਲੱਕੜ ਦੇ ਬਣੇ ਵਾਕਿੰਗ ਟਰੈਕ ਤੇ ਸ੍ਰੀ ਸਤਿਗੁਰੂ ਜੀ ਕੁਝ ਨੌਜਵਾਨਾ ਨਾਲ ਤੇਜ ਚਲਦਿਆਂ ਸਭ ਤੋਂ ਅੱਗੇ ਅਤੇ ਬਾਕੀ ਸੰਗਤਾਂ ਆਪਣੀ ਸਮੱਰਥਾ ਅਨੁਸਾਰ ਜਿਨਾਂ ਕੁ ਕੋਈ ਚਲ ਸੱਕਦਾ ਮਗਰ ਮਗਰ। ਇਹ ਜਗ੍ਹਾ ਹੈ Cape Schanck ਅਤੇ ਦੂਸਰੀ ਸੁੰਦਰ ਜਗ੍ਹਾ Point Nepean National Park ਅਤੇ ਤੀਸਰਾ ਦਿਲਕਸ਼ ਟੂਰਿਸਟ ਸਪੌਟ ਸੀ Anthur Seat State Park. ਨੈਸ਼ਨਲ ਪਾਰਕ ਵਿਚ ਇੱਕ ਇਤਿਹਾਸਕ ਕਿਲਾ ਵਿਜਟਰ ਸੈਂਟਰ। ਵਾਕਿੰਗ ਟਰੈਕ ਅਤੇ ਸਮੁੰਦਰੀ ਕੰਢਾ (ਸਾਫ ਸੁਥਰੀ ਬੀਚ) ਅਤੇ ਤੀਸਰਾ ਸਟੇਟ ਪਾਰਕ ਨੈਚੁਰਲ ਹਾਈਕਸ, ਬਾਗ, ਜੰਗਲੀ ਜੀਵਨ ਅਤੇ ਸੁੰਦਰ ਪਬਲਿਕ ਪਾਰਕ।

ਨਾਮ ਸਿਮਰਨ ਪੰਜ ਤੋਂ ਛੇ ਵਜੇ ਤੱਕ 'ਜਗਜੀਤ ਮੰਦਰ' ਵਿਖੇ ਹੀ ਹੋਇਆ। ਨਿਤਨੇਮ ਦੌਰਾਨ ਸੰਤ ਨਿਸ਼ਾਨ ਸਿੰਘ ਜੀ ਨੇ ਕਥਾ ਕੀਤੀ।

ਅੱਜ ਦਿਨੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਜਿਨ੍ਹਾਂ ਗੁਰਸਿਖਾਂ ਦੇ ਗ੍ਰਹਿ ਵਿਖੇ ਚਰਨ ਪਾਉਣ ਦੀ ਕਿਰਪਾ ਕੀਤੀ ਉਹ ਵਡਭਾਗੇ ਗੁਰਮੁਖ ਪਿਆਰੇ ਹਨ : ਸ੍ਰ. ਅਨੂਪ ਸਿੰਘ (ਯਮੁਨਾ ਨਗਰ ਵਾਲੇ) ਦੇ ਦਫਤਰ ਅਤੇ ਨਵੇਂ ਬਣ ਰਹੇ ਘਰ ਚਰਨ ਪਾਏ। ਨਵਜੋਤ ਸਿੰਘ ਦੇ ਵੀ ਉਸਾਰੀ ਅਧੀਨ ਗ੍ਰਹਿ ਵਿਖੇ ਕਿਰਪਾ ਕੀਤੀ। ਕਰਤਾਰ ਸਿੰਘ ਦਾ ਮਕਾਨ ਵੀ ਬਣ ਰਿਹਾ ਹੈ,







ਏਥੇ ਵੀ ਕਿਰਪਾ ਹੋਈ। ਇਨ੍ਹਾਂ ਸਿੰਘਾਂ ਨੇ ਇਸ ਕਰਕੇ ਚਰਨ ਪਵਾਏ ਕਿ ਮਕਾਨ ਬਣ ਜਾਏਗਾ, ਜੇ ਅਗਲਾ ਦੌਰਾ ਲੇਟ ਵੀ ਹੋਵੇ ਤਾਂ ਅਸੀਂ ਗ੍ਰਹਿ ਪ੍ਰਵੇਸ਼ ਕਰ ਸਕੀਏ। ਕਿਉਂਕਿ ਹਰ ਸਿੱਖ ਦੀ ਰੀਝ ਹੁੰਦੀ ਹੈ ਕਿ ਮੇਰੇ ਘਰ ਵਿੱਚ ਸਤਿਗੁਰੂ ਜੀ ਇਕ ਵੇਰ ਤਾਂ ਚਰਨ ਪਾਉਣ ਦੀ ਜਰੂਰ ਹੀ ਕਿਰਪਾ ਕਰਨ, ਅਸੀ ਫੇਰ ਹੀ ਗ੍ਰਹਿ ਪ੍ਰਵੇਸ਼ ਕਰੀਏ ਤਾਂ 'ਸੋ ਥਾਨ ਸੁਹਾਵਾ।' ਹੋ ਜਾਵੇ। ਇਸ ਤੋਂ ਬਿਨਾਂ ਗੁਰਭਿੰਦਰ ਸਿੰਘ ਅਤੇ ਰਣਜੀਤ ਸਿੰਘ ਰਾਣਾ ਦੇ ਘਰ ਵੀ ਗਰੀਬ ਨਿਵਾਜ ਜੀ ਨੇ ਦਰਸ਼ਨ ਦਿੱਤੇ।

ਨਾਮ-ਸਿਮਰਨ ਅਤੇ ਕਥਾ ਦੀ ਅਰਦਾਸ ਉਪਰੰਤ ਮੰਚ ਤੇ ਜੈ ਸਿੰਘ ਸਪੁੱਤਰ ਜਸਵਿੰਦਰ ਸਿੰਘ ਹਾਜ਼ਰ ਹੋਇਆ - ਸ਼ਰਧਾ ਅਤੇ ਪ੍ਰੇਮ ਰਸ ਪਰੁੱਚੇ ਸ਼ਬਦਾਂ ਵਿੱਚ ਸੰਗਤ ਨੂੰ ਸੰਬੋਧਨ ਹੋਇਆ।

**ਹੁਣ ਬੀਬੀ ਨਵਪ੍ਰੀਤ ਕੌਰ ਨੇ ਮੰਚ ਸੰਭਾਲਿਆ।**

ਸ੍ਰੀ ਮਾਤਾ ਚੰਦ ਕੌਰ ਜੀ ਦੀ ਯਾਦ ਵਿਚ ਸੰਤ ਕੌਰ ਤੇ ਰੁਬਾਨੀ ਕੌਰ ਦੋ ਬੱਚੀਆਂ ਨੇ ਕਵਿਤਾ ਪੇਸ਼ ਕੀਤੀ : ਕਿੰਨਾਂ ਪਰਉਪਕਾਰ ਕਮਾ ਗਏ ਓ।

**ਧੰਨ ਧੰਨ ਸ੍ਰੀ ਚੰਦ ਕੌਰ ਮਾਤਾ,**
**ਲੋਹ ਲੰਗਰ ਨੂੰ ਖੂਬ ਚਲਾ ਗਏ ਓ।**
**ਦਿਨ ਰਾਤ ਸੇਵਾ ਵਿਚ ਲੀਨ ਰਹਿ ਕੇ,**
**ਸਾਨੂੰ ਸੇਵਾ ਦੀ ਜਾਚ ਸਿਖਾ ਗਏ ਓ।**

ਲੰਮੀ ਨਜ਼ਮ, ਬੱਚੀਆਂ ਦੀ ਵਧੀਆ ਪੇਸ਼ਕਾਰੀ ਸੀ। ਉਪਰੰਤ ਮੰਚ ਸੰਚਾਲਿਕਾ ਨੇ ਜਸਵਿੰਦਰ ਸਿੰਘ ਅਤੇ ਲੱਖਾ ਸਿੰਘ ਨੂੰ ਪੇਸ਼ ਕੀਤਾ। 12 ਅਤੇ 14 ਕੁ ਸਾਲ ਦੇ ਇਨ੍ਹਾਂ ਬੱਚਿਆਂ ਨੇ ਮਾਂ-ਬੋਲੀ ਪੰਜਾਬੀ ਦੇ ਮਹੱਤਵ ਬਾਰੇ ਵਧੀਆ ਭਾਸ਼ਨ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੇ ਹਵਾਲੇ ਨਾਲ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਜ਼ੂਰ ਸਤਿਗੁਰੂ ਜੀ ਦੇ ਪੰਜਾਬੀ ਪੜ੍ਹਨ, ਬੋਲਣ ਅਤੇ ਸਿਖਣ ਬਾਰੇ ਹੁਕਮ ਯਾਦ ਕਰਵਾਉਂਦਿਆਂ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਸਿਖਣ, ਲਿਖਣ ਅਤੇ ਪੜ੍ਹਨ ਦੀ ਪ੍ਰੇਰਣਾ ਦਿੱਤੀ।ਬੀਬੀ ਨਵਪ੍ਰੀਤ ਕੌਰ ਨੇ ਅਗਲੀ ਸੰਗੀਤਕ ਪੇਸ਼ਕਾਰੀ ਤੋਂ ਪਹਿਲੋਂ ਨਾਮਧਾਰੀ ਸਮਾਜ ਵਿੱਚ ਸੰਗੀਤ ਦੇ ਮਹੱਤਵ ਅਤੇ ਸੰਗੀਤ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਪ੍ਰੇਮ ਬਾਰੇ ਦੱਸਿਆ।

ਚਾਰ ਤੋਂ ਛੇ ਕੁ ਸਾਲ ਦੀਆਂ ਬੱਚੀਆਂ ਨੇ ਸ਼ਬਦ ਗਾਇਨ ਕੀਤਾ:

**ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ॥**

**ਬੱਚੀਆਂ ਦੇ ਨਾਮ ਹਨ :** ਕਰਨਪ੍ਰੀਤ ਕੌਰ, ਰੂਪ ਕੌਰ, ਸੰਤ ਕੌਰ, ਹਰਕੀਰਤ ਕੌਰ, ਹਰਦੀਪ ਕੌਰ, ਬ੍ਰਹਮ ਕੌਰ, ਇਹ ਸਭ ਜੂਨੀਅਰ ਗਰੁਪ ਹੈ। ਹਰਮੋਨੀਅਮ ਤੇ ਬੀਬੀ ਦਿਲਪ੍ਰੀਤ ਕੌਰ ਅਤੇ ਤਬਲੇ ਤੇ ਮਨਸਾ ਸਿੰਘ ਨੇ ਸਾਥ ਦਿੱਤਾ।- ਏਥੇ ਬੀਬੀ ਦਿਲਪ੍ਰੀਤ ਕੌਰ ਸੰਗੀਤ ਸਿਖਾਉਂਦੀ ਹੈ। ਵੱਡੇ ਬੱਚਿਆਂ ਵਾਸਤੇ ਬੀਬੀ ਅਵਤਾਰ ਕੌਰ ਆਓਨ ਲਾਈਨ ਸੰਗੀਤ ਦੀਆਂ ਕਲਾਸਾਂ ਲਗਾਉਂਦੇ ਹਨ। ਉਪਰੰਤ ਕਾਕਾ ਅਨਹਦ ਸਿੰਘ, 10 ਕੁ ਸਾਲ ਦੇ ਬੱਚੇ ਨੇ ਤਬਲਾ ਵਾਦਨ ਦੀ ਵਧੀਆ ਪੇਸ਼ਕਾਰੀ ਕੀਤੀ। ਇਸ ਬੱਚੇ ਨੇ ਔਡੀਓ ਰਿਕਾਰਡ ਨਗਮੇਂ ਨਾਲ ਤਬਲਾ ਵਜਾਇਆ। ਸ੍ਰੀ ਭੈਣੀ ਸਾਹਿਬ ਅਜੇਪਾਲ ਸਿੰਘ ਤੋਂ ਕਾਕਾ ਅਨਹਦ ਸਿੰਘ ਸਪੁੱਤਰ ਕਰਣਜੀਤ ਸਿੰਘ ਯਮੁਨਾ ਨਗਰ ਤਬਲੇ ਦੀ ਸਿੱਖਿਆ ਲੈ ਰਿਹਾ ਹੈ।

ਜੂਨੀਅਰ ਗਰੁੱਪ ਦੇ ਬੱਚੇ-ਬਚੀਆਂ ਨੇ ਸ਼ਬਦ ਗਾਇਨ ਕੀਤਾ:

**ਰਾਮਈਆ ਹਉ ਬਾਰਿਕੁ ਤੇਰਾ।**
**ਕਾਹੇ ਨ ਖੰਡਸਿ ਅਵਗਨੁ ਮੇਰਾ॥**

**ਬੱਚਿਆਂ ਨੇ ਮਾਈਕ ਤੋਂ ਸੰਬੋਧਨ ਹੁੰਦਿਆਂ ਅਰਜ ਕੀਤੀ :** ਪਾਤਸ਼ਾਹ ਜੀ ਅਸੀਂ ਰਾਗ ਬਾਗੇਸ਼੍ਰੀ ਵਿੱਚ ਇੱਕ ਸ਼ਬਦ ਅਤੇ ਤਰਾਨਾ (ਤਿੰਨ ਤਾਲ) ਪੇਸ਼ ਕਰਾਂਗੇ, ਆਗਿਆ ਬਖਸ਼ੋ।

ਜੂਨੀਅਰ ਗਰੁੱਪ ਦੇ 14 ਲੜਕੇ ਲੜਕੀਆਂ ਨੇ ਸ਼ਬਦ ਗਾਇਨ ਕੀਤਾ। ਆਸਾ ਸਿੰਘ, ਹਰਭੂਰ ਸਿੰਘ, ਅਰਸ਼ਪ੍ਰੀਤ ਕੌਰ, ਅਨਹਦ ਸਿੰਘ, ਦਵਿੰਦਰ ਕੌਰ, ਹਰਲੀਨ ਕੌਰ, ਕੀਰਤ ਕੌਰ, ਸੰਤ ਕੌਰ, ਰੁਬਾਨੀ ਕੌਰ, ਹਰਨਾਮ ਸਿੰਘ, ਸੁਰਿੰਦਰ ਸਿੰਘ, ਸ਼ਿਵਰਾਜ ਸਿੰਘ, ਵਿਰਾਜ ਸਿੰਘ, ਲੱਖਾ ਸਿੰਘ। ਇਹ ਸਤਿਗੁਰੂ ਸੱਚੇਪਾਤਸ਼ਾਹ ਦੀ ਅਪਾਰ ਬਖਸ਼ਿਸ਼ ਹੈ ਕਿ ਇਸ ਦੇਸ਼ ਵਿੱਚ ਵੀ ਏਨੇ ਬੱਚੇ ਕੀਰਤਨ ਕਰਨ ਵਾਲੇ ਹਨ ਕਿ ਸਟੇਜ ਭਰ ਜਾਂਦੀ ਹੈ। ਬੱਚਿਆਂ ਦੇ ਪ੍ਰੋਗਰਾਮ ਉਪਰੰਤ ਰਾਗੀ ਸਿੰਘਾਂ ਨੇ ਕੀਰਤਨ ਕੀਤਾ :

ਸ਼ਬਦ ਗਾਇਨ ਕੀਤਾ : ''ਰਾਮਈਆ ਮੋਕਉ ਤੂੰ ਨ ਬਿਸਾਰਿ...''

ਅੱਜ ਦੇ ਕੀਰਤਨ ਵਿੱਚ ਇੰਗਲੈਂਡ ਤੋਂ ਆਏ ਗੁਰਸ਼ਰਨ ਸਿੰਘ ਗੁੱਛੀ ਜੀ ਅਤੇ ਡਾ. ਹਰਮਿੰਦਰ ਸਿੰਘ ਤਬਲਾ ਵਾਦਕ ਵੀ ਸ਼ਾਮਲ ਹੋਏ।

## 20 ਅਪ੍ਰੈਲ 2023 ਵੀਰਵਾਰ, ਮੈਲਬੌਰਨ :

ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਜਥੇ ਅਤੇ ਇੰਗਲੈਂਡ ਤੋਂ ਆਏ ਰਾਗੀ ਸਿੰਘਾਂ ਨੇ ਮਿਲ ਕੇ ਕੀਤਾ। ਅਰਦਾਸ ਉਪਰੰਤ ਜੈ ਸਿੰਘ ਨੇ ਮੰਚ ਸੰਚਾਲਨ ਕੀਤਾ। ਕਾਕਾ ਸੁਰਿੰਦਰ ਸਿੰਘ ਸਪੁੱਤਰ ਸੁਮਿੱਤਰ ਸਿੰਘ ਨੇ ਰਾਗ ਭੁਪਾਲੀ ਦੀ ਬੰਦਿਸ਼ ਆਜ ਮੋਹਿ ਮਿਲ ਮੋਰੋ ਗਿਰਧਾਰੀ।'' ਤਬਲੇ ਤੇ ਮਨਸਾ ਸਿੰਘ ਨੇ ਸੰਗਤ ਕੀਤੀ। ਮੰਚ ਸੰਚਾਲਕ ਜੈ ਸਿੰਘ ਨੇ ਇਕ ਨਜ਼ਮ ਪੇਸ਼ ਕੀਤੀ।

ਉਪਰੰਤ ਕਾਕਾ ਜਸਵਿੰਦਰ ਸਿੰਘ ਸਪੁੱਤਰ ਜਤਿੰਦਰ ਸਿੰਘ ਜੌਹਲ ਨੇ ਸ਼ਬਦ ਗਾਇਨ ਕੀਤਾ :

**ਐਸੇ ਗੁਰ ਕਉ ਬਲਿ ਬਲਿ ਜਾਈਐ॥**

ਭਾਰਤ ਤੋਂ ਆਏ, ਸੰਪਾਦਕ 'ਵਰਤਮਾਨ ਹਿੰਦੁਸਤਾਨ' ਨੇ ਸ੍ਰੀ ਸਤਿਗੁਰੂ ਜੀ ਨੂੰ ਬਸੰਤ ਮੇਲਾ ਵਿਸ਼ੇਸ਼ ਅੰਕ 2023 ਅਤੇ ਹੋਲਾ ਮਹੱਲਾ ਵਿਸ਼ੇਸ਼ ਅੰਕ 2023 ਭੇਟ ਕੀਤੇ।

ਬੀਬੀ ਸੁਖੋ ਕੌਰ ਸਪੁਤਰੀ ਸੁਖਜਿੰਦਰ ਸਿੰਘ ਨੇ ਸ਼ਬਦ ਗਾਇਨ ਕੀਤਾ। ਹਰਿ ਬਿਨ ਤੇਰੋ ਕੋ ਨ ਸਹਾਈ। ਇਨ੍ਹਾਂ ਨਾਲ ਵੀ ਤਬਲਾ ਮਨਸਾ ਸਿੰਘ ਨੇ ਵਜਾਇਆ। ਜੈ ਸਿੰਘ ਨੇ ਅਨਾਊਂਸਮੇਂਟ ਕੀਤੀ ਕਿ ਸੰਗਤ ਲੰਗਰ ਛਕ ਲਵੇ। ਕਰੀਬ 9 ਵਜੇ ਰਵਾਨਗੀ ਹੋਏਗੀ- ਸ੍ਰੀ ਸਤਿਗੁਰੂ ਜੀ ਸੰਗਤਾਂ ਸਹਿਤ ਪੋਰਟਸੀ ਲਈ ਰਵਾਨਾ ਹੋਣਗੇ। ਉੱਥੇ ਵਾਕਿੰਗ ਟਰੈਕ ਹੈ, ਲਈਟ ਹਾਊਸ ਹੈ। ਸ੍ਰੀ ਸਤਿਗੁਰੂ ਜੀ ਡੇਰੇ ਰਣਬੀਰ ਸਿੰਘ, ਵੀਰਪਾਲ ਸਿੰਘ ਦੇ ਗ੍ਰਹਿ ਵਿਖੇ ਦਰਸ਼ਨ ਦਿੱਤੇ। ਸਭ ਨੇ ਲੰਗਰ ਛਕਿਆ-ਏਥੇ ਘਰ ਵੀਰਪਾਲ ਸਿੰਘ ਦੇ ਬੇਟਿਆਂ- ਸਿਵਰਾਜ ਸਿੰਘ ਅਤੇ ਵਿਰਾਜ ਸਿੰਘ ਨੇ ਹਰਮੋਨੀਅਮ ਤੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸ਼ਬਦ ਗਾਇਨ ਕੀਤਾ-

**ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ॥**
**ਪ੍ਰਭ ਘਰਿ ਆਇਅੜਾ ਗੁਰ ਚਰਨੀ ਲਾਗੀ ਰਾਮ॥**

ਦੋਵੇਂ ਬੱਚਿਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਖੁਸ਼ੀਆਂ ਬਖਸ਼ੀਆਂ ਅਤੇ ਬੱਚਿਆਂ ਦੇ ਮਾਤਾ-ਪਿਤਾ ਅਤੇ ਦਾਦਾ-ਦਾਦੀ ਨੂੰ ਵੀ ਸ਼ਾਬਾਸ ਦਿੱਤੀ। ਪਿਤਾ ਵੀਰਪਾਲ ਸਿੰਘ ਅਤੇ ਦਾਦਾ ਰਣਬੀਰ ਸਿੰਘ ਯਮੁਨਾ ਨਗਰ ਤੋਂ ਹਨ। ਯਮੁਨਾ ਨਗਰ ਵੀ ਇਨ੍ਹਾਂ ਦੇ ਗ੍ਰਹਿ ਵਿਖੇ ਸ੍ਰੀ ਸਤਗੁਰੂ ਜੀ ਦਾ ਡੇਰਾ ਹੋਇਆ ਕਰਦਾ ਸੀ। ਏਥੇ ਵੀ ਇਸੇ ਘਰ ਸ੍ਰੀ ਸਤਿਗੁਰੂ ਜੀ ਕਿਰਪਾ ਕਰ ਰਹੇ ਹਨ। ਬੜੇ ਪ੍ਰੇਮ ਅਤੇ ਸ਼ਰਧਾ-ਭਾਵਨਾ ਨਾਲ ਸੇਵਾ ਕਰਦੇ ਹਨ। ਬਚਿਆਂ ਨੂੰ ਵੀ ਸਿੱਖੀ 'ਚ ਪ੍ਰਪੱਕ ਕਰ ਰਹੇ ਹਨ।

ਸ੍ਰੀ ਸਤਿਗੁਰੂ ਜੀ ਸੰਗਤਾਂ ਸਹਿਤ ਸਾਢੇ ਨੌਂ ਕੁ ਵਜੇ ਰਵਾਨਾ ਹੋਏ। ਸਮੁੰਦਰ ਦੇ ਕੰਢੇ ਕੰਢੇ ਬਹੁਤ ਸੁੰਦਰ ਵਾਕਿੰਗ ਟਰੈਕ ਹੈ, ਰਮਣੀਕ ਚੁਫੇਰਾ ਹੈ, ਸ੍ਰੀ ਸਤਿਗੁਰੂ ਜੀ ਨਾਲ ਸੰਗਤਾਂ ਨੇ ਸੈਰ ਦਾ ਅਨੰਦ ਮਾਣਿਆ। ਦੁਪਹਿਰ ਦਾ ਜਲ-ਪਾਣ ਵੀ ਪ੍ਰਬੰਧਕ ਨਾਲ ਲੈ ਕੇ ਆਏ ਸਨ। ਸਾਫ ਸੁਥਰੇ ਗੰਨੇ ਅਤੇ ਬਿਜਲੀ ਵਾਲਾ ਵੇਲਣਾ (ਰਸ ਕੱਢਣ ਵਾਲੀ ਮਸ਼ੀਨ) ਵੀ ਨਾਲ ਲਿਆਂਦਾ ਹੋਇਆ ਸੀ। ਸੇਵਾਦਾਰ ਬੜੇ ਚਾਅ ਨਾਲ ਸੇਵਾ ਕਰ ਰਹੇ ਸਨ। ਅੱਜ ਗਰੀਬ ਨਿਵਾਜ ਜੀ ਨੇ ਕੁਲਦੀਪ ਸਿੰਘ ਸੋਖੀ ਦੇ ਘਰ ਚਰਨ ਪਾਉਣ ਦੀ ਬਖਸ਼ਿਸ਼ ਕੀਤੀ।

ਸ਼ਾਮ ਪ੍ਰੋਗਰਾਮ 5 ਤੋਂ 6 ਨਾਮ- ਸਿਮਰਨ ਹੋਇਆ। ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਜਥੇਦਾਰ ਗੁਰਲਾਲ ਸਿੰਘ ਰਾਗੀ ਨੇ ਹੱਲੇ ਦਾ ਦੀਵਾਨ ਲਗਾਇਆ







ਢੋਲਕ ਤੇ ਸੰਤਾ ਸਿੰਘ ਯਮੁਨਾ ਨਗਰ ਨਾਲ ਛੈਣਿਆਂ ਵਾਲੇ ਸਿੰਘ: ਜਥੇਦਾਰ ਬਲਵਿੰਦਰ ਸਿੰਘ ਚੰਡੀਗੜ੍ਹ, ਸੁਮਿਤਰ ਸਿੰਘ, ਸੰਮਾ ਸਿੰਘ, ਸੰਤਾ ਸਿੰਘ ਖੜਤਾਲਾਂ, ਛੈਣੇ, ਢੋਲਕ ਅਤੇ ਹਰਮੋਨੀਅਮ ਆਦਿ ਸਾਜਾਂ ਦੇ ਸੰਜੋਗ ਨਾਲ ਜਥੇਦਾਰ ਜੀ ਨੇ ਗੁਰਮਤਿ ਦੀ ਵਿਦਵਤਾ ਭਰਪੂਰ ਵਿਆਖਿਆ ਕੀਤੀ ਕਿ ਸਤਿਗੁਰੂ ਨੂੰ ਮਿਲਨਾ, ਨਾਮ ਦੀ ਦਾਤ ਪ੍ਰਾਪਤ ਕਰਕੇ ਮਨੁੱਖਾ ਜਨਮ ਸਫਲ ਕਰਨਾ ਹੀ ਮਾਨਸ ਜਨਮ ਦਾ ਉਦੇਸ਼ ਹੈ।

ਨਾਮ ਸਿਮਰਨ ਅਤੇ ਦੀਵਾਨ ਦੀ ਸਮਾਪਤੀ ਉਪਰੰਤ ਬੱਚਿਆਂ ਦਾ ਪ੍ਰੋਗਰਾਮ, ਭਾਸ਼ਨ, ਦੀਵਾਨ ਅਤੇ ਸ਼ਬਦ ਗਾਇਨ ਹੋਇਆ।- ਬੀਬੀ ਦਿਲਪ੍ਰੀਤ ਕੌਰ ਨੇ ਮੰਚ ਸੰਚਾਲਨ ਕਰਦਿਆਂ ਵਾਰੀ ਨਾਲ ਬੱਚਿਆਂ ਨੂੰ ਪੇਸ਼ ਕੀਤਾ - ਬੀਬੀ ਦਿਲਪ੍ਰੀਤ ਕੌਰ ਸੰਗਤਾਂ ਪ੍ਰਤੀ ਸੰਬੋਧਨ ਹੋਏ:

ਹੁਣ ਏਸੇ ਹੱਲੇ ਦੀ ਰੀਤ ਵਿੱਚ ਕਾਕਾ ਭਰਪੂਰ ਸਿੰਘ ਸਪੁੱਤਰ ਭੁਪਿੰਦਰ ਸਿੰਘ ਨੇ ਦੀਵਾਨ ਲਗਾਇਆ....।

**'ਬਾਬੇ ਤਾਰੇ ਚਾਰ ਨਉ ਖੰਡ ਪ੍ਰਿਥਮੀ ਸੱਚਾ ਢੋਆ।'**

ਹਰਮੋਨੀਅਮ ਤੇ ਸੁਮਿੱਤਰ ਸਿੰਘ, ਢੋਲਕ ਤੇ ਸੰਤਾ ਸਿੰਘ ਖੜਤਾਲਾਂ ਕਾਕਾ ਜਸਵਿੰਦਰ ਸਿੰਘ, ਛੈਣੇ ਸੁਰਿੰਦਰ ਸਿੰਘ, ਲੱਖਾ ਸਿੰਘ, ਸ਼ਿਵਰਾਜ ਸਿੰਘ, ਅੰਗਦ ਸਿੰਘ ਅਤੇ ਅਨਰਦ ਸਿੰਘ ਜਥੇ ਵਿੱਚ ਸ਼ਾਮਲ ਸਨ। ਕਾਕਾ ਭਰਪੂਰ ਸਿੰਘ ਤੇ ਬੜੇ ਸਾਦੇ ਅਤੇ ਭੋਲੇ ਭਾਅ ਗੁਰੂ ਨਾਨਕ ਦੇਵ ਜੀ ਵਲੋਂ ਵਲੀ ਕੰਦਾਰੀ ਦਾ ਹੰਕਾਰ ਤੋੜਨ ਦੀ ਕਥਾ ਸੁਣਾਈ।

ਦੂਸਰੇ ਬੱਚੇ ਕਾਕਾ ਵਿਰਾਜ ਸਿੰਘ ਸਪੁੱਤਰ ਵੀਰਪਾਲ ਸਿੰਘ ਵੀ ਢੋਲਕ ਛੈਣਿਆਂ ਦੇ ਨਾਲ ਹੱਲੇ ਦੀ ਰੀਤ ਦਾ ਗਾਇਨ ਕੀਤਾ। ਕਾਕਾ ਵਿਰਾਜ ਸਿੰਘ ਨੇ ਬੜੀ ਬੇਬਾਕੀ ਨਾਲ ਥੋੜੇ ਜਹੇ ਮਿੰਟਾ ਵਿੱਚ ਬਹੁਤ ਵਧੀਆ ਦੀਵਾਨ ਲਗਾਇਆ -ਸ੍ਰੀ ਸਤਿਗੁਰੂ ਜੀ ਨੇ ਥਾਪੜਾ ਦੇ ਕੇ ਖੁਸ਼ੀਆਂ ਬਖਸ਼ੀਆਂ। ਬੀਬੀ ਤਨਵੀਰ ਕੌਰ ਨੇ ਹਰਮੋਨੀਅਮ ਨਾਲ ਸ਼ਬਦ ਗਾਇਨ ਕੀਤਾ :

**ਅਹੰ ਤੋਰੋ ਮੁਖ ਜੋਰੋ॥ ਗੁਰ ਗੁਰ ਕਰਤ ਮਨ ਹੋਰੋ**

ਤਬਲੇ ਤੇ ਸੰਗਤ ਮਨਸਾ ਸਿੰਘ ਨੇ ਕੀਤੀ।

ਇਸ਼ ਬੱਚੀ ਦੇ ਸ਼ਬਦ ਗਾਇਨ ਉਪਰੰਤ ਸੁਮਿੱਤਰ ਸਿੰਘ ਨੇ ਅਰਦਾਸ ਕੀਤੀ।

ਅਰਦਾਸ ਉਪਰੰਤ ਸਾਰੀ ਸੰਗਤ ਫੇਰ ਬੈਠ ਗਈ। ਬੀਬੀ ਨਵਪ੍ਰੀਤ ਕੌਰ ਨੇ ਅੰਗਰੇਜੀ ਵਿੱਚ ਭਾਸ਼ਨ ਦਿੱਤਾ- ਵਿਸ਼ਾ ਸੀ ਗੁਰਸਿੱਖੀ ਵਿੱਚ ਮਾਂ ਦੀ ਭੂਮਿਕਾ, 'A Brief note on role of a mother in gursikhi',

ਉਪਰੰਤ ਸੁਮਿੱਤਰ ਸਿੰਘ ਨੇ ਅਨਾਉਂਸ ਕੀਤਾ ਕਿ ਹੁਣ ਕੁਝ ਸਮੇਂ ਲਈ ਸ੍ਰੀ ਸਤਿਗੁਰੂ ਜੀ ਦੇ ਸਾਜੇ ਨਿਵਾਜੇ ਇੰਗਲੈਂਡ ਤੋਂ ਆਏ ਆਸਾ ਸਿੰਘ ਜੀ ਸੰਗਤਾਂ ਨਾਲ ਆਪਣੇ ਵਿਚਾਰ ਸਾਂਝੇ ਕਰਨਗੇ।

ਸੰਤ ਆਸਾ ਸਿੰਘ ਜੀ ਨੇ ਸਤਿਗੁਰੂ ਅਰਜਨ ਦੇਵ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਧੰਨ ਅਖਵਾਕੇ ਆਪਣਾ ਵਖਿਆਨ ਸ਼ੁਰੂ ਕੀਤਾ। ਇਥੋਂ ਦੇ ਬੱਚਿਆਂ ਦੀ ਸਹੂਲਤ ਲਈ ਆਸਾ ਸਿੰਘ ਨੇ ਇੰਗਲਿਸ ਵਿਚ ਗਲ-ਬਾਤ ਸ਼ੁਰੂ ਕੀਤੀ।

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਸ਼ਬਦ ''ਮਾਈ ਮੇਰੇ ਮਨ ਕੀ ਪ੍ਰੀਤ'' ਅਤੇ ਦਸਮ ਪਾਤਸ਼ਾਹ ਦਾ ਉਚਾਰਿਆ- 'ਸਾਚੁ ਕਹੋਂ ਸੁਨ ਲੇਹੁ ਸਭੈ ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ - ਗੁਰਬਾਣੀ ਦੀਆਂ ਪੰਗਤੀਆਂ ਦੀ ਵਿਆਖਿਆ ਕੀਤੀ, ਜੋ ਨਾਲ -ਨਾਲ ਸਕਰੀਨ ਤੇ ਵੀ ਵਿਖਾਈ ਜਾ ਰਹੀ ਸੀ। - ਪ੍ਰੇਮ, ਸ਼ਬਦ ਦੀ ਵਿਅਖਿਆ ਕਰਦਿਆਂ ਗੁਰੂ ਅਤੇ ਸਿੱਖ ਦੇ ਸਬੰਧਾਂ ਬਾਰੇ ਸਪਸ਼ਟ ਕੀਤਾ। ਪ੍ਰੇਮ ਵਿਚ ਮਿਲਾਪ ਅਤੇ ਵਿਛੋੜਾ ਹੈ। - ਹੁਣ ਸਵਾਲ - ਜੁਆਬ ਪ੍ਰੋਗਰਾਮ (ਕਵਿਜ਼) ਸ਼ੁਰੂ ਹੋਇਆ।

ਧਰਮ ਕਰਮ ਕੀ ਹੈ? ਅਤੇ ਨਿਰਮਲ ਰੀਤ ਕੀ ਹੈ? -ਆਸਾ ਸਿੰਘ ਨੇ ਵਧੀਆ ਢੰਗ ਨਾਲ ਸੰਖੇਪ 'ਚ ਵਿਅਖਿਆ ਕੀਤੀ। ਸਕਰੀਨ ਤੇ ਡਿਸਪਲੇ ਵਿੱਚ ਕਈ ਨੌਜੁਆਨਾਂ ਦੇ ਸਵਾਲ ਵੀ ਅਤੇ ਕਿਤੇ ਜੁਆਬ ਵੀ ਪ੍ਰਦਰਸ਼ਿਤ ਹੋ ਰਹੇ ਸਨ, ਜੋ ਮੋਬਾਈਲ ਫੋਨ ਰਾਹੀਂ ਸਕਰੀਨ ਨਾਲ ਅਟੈਚ ਸਨ।

ਇਸ ਤਰ੍ਹਾਂ ਆਸਾ ਸਿੰਘ ਜੀ ਨੇ ਆਧੁਨਿਕ ਢੰਗ ਨਾਲ ਪ੍ਰੈਜੇਟੇਸ਼ਨ ਰਾਹੀਂ ਸ਼ਬਦ ਦੀ ਵਿਆਖਿਆ ਕੀਤੀ ਅਤੇ ਰੋਚਕ ਢੰਗ ਨਾਲ ਕਵਿਜ ਪ੍ਰੋਗਰਾਮ ਪੇਸ਼ ਕੀਤਾ। ਅੱਜ ਇੰਗਲੈਂਡ ਤੋਂ ਕੁਲਦੀਪ ਸਿੰਘ ਉਭੀ ਜੀ ਏਥੇ ਮੈਲਬੌਰਨ ਆਏ। ਇੰਗਲੈਂਡ ਵਾਲੇ ਨੌਜੁਆਨਾਂ ਤੇ ਸਤਿਗੁਰੂ ਜੀ ਦੀ ਅਪਾਰ ਕਿਰਪਾ ਹੈ ਜੋ ਵਕਤ ਅਤੇ ਖਰਚ-ਖੇਚਲ ਕਰਕੇ ਏਨੀ ਦੂਰੋਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਦੌਰੇ ਵਿਚ ਹਾਜ਼ਰੀ ਭਰਨ ਆਏ ਹਨ।ਉਪਰੰਤ ਸ੍ਰੀ ਸਤਿਗੁਰੂ ਜੀ ਨੇ ਉਪਦੇਸ਼ ਦੇ ਕੇ ਸੰਗਤਾਂ ਨੂੰ ਕਿਰਤਾਰਥ ਕੀਤਾ।

## 21 ਅਪ੍ਰੈਲ 2023 ਸ਼ੁਕਰਵਾਰ ਮੈਲਬੌਰਨ:

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ੍ਰੀ 'ਜਗਜੀਤ ਮੰਦਰ' ਵਿਖੇ ਆਸਾ ਦੀ ਵਾਰ ਦਾ ਕੀਰਤਨ ਰਾਗੀ ਸਿੰਘ ਨੇ ਤੰਤੀ ਸਾਜਾਂ ਨਾਲ ਕੀਤਾ। ਇਹ ਸਤਿਗੁਰੂ ਜਗਜੀਤ ਸਿੰਘਾਂ ਜੀ ਦਾ ਦਰਬਾਰ ਹੀ ਹੈ ਕਿ ਜਿਥੇ ਆਸਾ ਦੀ ਵਾਰ ਦੇ ਕੀਰਤਨ ਵਿੱਚ ਦੋ ਦਿਲਰੁਬਾ, ਇਕ ਤਾਰਸ਼ਹਿਨਾਈ ਅਤੇ ਬੰਸਰੀ ਦੇ ਨਾਲ ਦੋ ਤਬਲਾ ਵਾਦਕ ਹਨ। -ਆਸਾ ਦੀ ਵਾਰ ਦੇ ਕੀਰਤਨ ਉਪਰੰਤ ਗੁਰਪ੍ਰੀਤ ਸਿੰਘ ਚੰਨ ਜੀ ਨੇ ਅਨਾਊਸਮੈਂਟ ਕੀਤੀ ਕਿ ਕੱਲ ਨੂੰ ਏਥੇ ਵੈਸਾਖੀ ਦਾ ਮੇਲਾ ਮਨਾਇਆ ਜਾਣਾ ਹੈ, ਇਸ ਲਈ ਕੱਲ ਨੂੰ ਦੁਪਹਿਰੇ ਪ੍ਰੋਗਰਾਮ 2 ਵਜੇ ਤੋਂ ਕਰੀਬ 5 ਵਜੇ ਤੱਕ ਹੋਵੇਗਾ। ਨਾਮ ਸਿਮਰਨ, ਕੀਰਤਨ ਅਤੇ ਬਾਹਰੋਂ ਆਏ ਪਤਵੰਤੇ ਸੱਜਣਾ ਦੇ ਭਾਸ਼ਨ ਹੋਣਗੇ। ਪਰਸੋਂ ਸਰਵ ਧਰਮ ਸੰਮੇਲਨ ਹੈ। ਬੰਜਿਲ ਪਲੇਸ, ਐਤਵਾਰ ਨੂੰ ਸ਼ਾਮ ਨੂੰ ਚਾਰ ਵਜੇ ਸਾਰੇ ਪੁੱਜ ਜਾਣ।

ਉਪਰੰਤ ਕੁਝ ਬੱਚਿਆਂ ਨੇ ਸ਼ਬਦ ਗਾਇਨ ਦੀ ਪੇਸ਼ਕਾਰੀ ਵਾਸਤੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਹਾਜ਼ਰੀ ਭਰੀ। ਬੀਬੀ ਅਰਸ਼ਪ੍ਰੀਤ ਕੌਰ ਨੇ ਸ਼ਬਦ ਗਾਇਨ ਕੀਤਾ।

ਅੱਜ ਦਿਨੇ ਸ੍ਰੀ ਸਤਿਗੁਰੂ ਜੀ ਸਿੱਖਾਂ-ਸੇਵਕਾਂ ਸਹਿਤ Toorongo Fall ਵਿਖੇ ਸੈਰ ਕਰਨ ਗਏ ਜੋ ਕਿ ਵਿਕਟੋਰੀਆ (ਅਸਟ੍ਰੇਲੀਆ) ਦਾ ਇਕ ਸਭ ਤੋਂ ਸੁੰਦਰ ਝਰਨਾ ਅਤੇ ਦਿਲਕਸ਼ ਟੂਰਿਸਟ ਸਪੌਟ ਹੈ। ਏਥੇ ਵਾਕਿੰਗ ਟਰੈਕ ਵੀ ਹੈ, ਪਹਾੜੀ ਤੇ ਚੜ੍ਹਨਾ ਵਾਕਿੰਗ ਟਰੈਕ ਤੇ ਨਾਲ ਹੋਰ ਛੋਟੇ ਫਾਲ ਵੀ ਹਨ। ਸੰਗਤਾਂ ਨੂੰ ਸੁੰਦਰ ਸੈਰ ਗਾਹ ਵੇਖਣ ਨਾਲੋਂ ਖੁੱਲੇ ਖਲਾਸੇ ਮਹੌਲ ਵਿਚ ਸ੍ਰੀ ਸਤਿਗੁਰੂ ਜੀ ਦਾ ਸੰਗ ਸਾਥ ਮਾਨਣ ਦਾ ਚਾਅ ਹੁੰਦਾ ਹੈ ਸਭ ਸੰਗਤਾਂ ਨੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਮਾਣਦਿਆਂ ਦੁਪਹਿਰ ਸੁਹਾਵਣੀ ਕੀਤੀ।

ਅੱਜ ਵੀ ਸ੍ਰੀ ਸਤਿਗੁਰੂ ਜੀ ਨੇ ਕੁਝ ਘਰਾਂ ਵਿੱਚ ਚਰਨ ਪਾਉਣ ਦੀ ਕਿਰਪਾ ਕੀਤੀ। ਸ੍ਰ. ਅਮਰਜੀਤ ਸਿੰਘ ਜੀ ਭੁਰਜੀ ਦੀ ਫੈਕਟਰੀ ਵਿਖੇ ਚਰਨ ਪਾਏ। ਜਤਿੰਦਰ ਸਿੰਘ ਜੌਹਲ ਦੇ ਘਰ ਚਰਨ ਪਾਉਣ ਸਮੇਂ ਉਨ੍ਹਾਂ ਦੇ ਬੇਟੇ ਕਾਕਾ ਜਸਵੰਤ ਸਿੰਘ ਨੂੰ ਦਸਤਾਰ ਸਜਾਉਣ ਦੀ ਕਿਰਪਾ ਕੀਤੀ। ਬਹਾਦਰ ਸਿੰਘ ਜੰਡੂ ਅਤੇ ਜੈ ਸਿੰਘ ਦੇ ਘਰ ਵੀ ਕਿਰਪਾ ਕੀਤੀ। ਅੱਜ ਸਵੇਰ ਦਾ ਲੰਗਰ ਸੁਮਿੱਤਰ ਸਿੰਘ ਵਿਰਦੀ ਦੇ ਗ੍ਰਿਹਿ ਵਿਖੇ ਛਕਿਆ। ਪ੍ਰਵਾਰ ਨੇ ਬੜੇ ਚਾਅ ਨਾਲ ਗੁਰੂ ਕੇ ਲੰਗਰ ਦੀ ਸੇਵਾ ਕੀਤੀ। ਅਤੇ ਸ਼ਾਮ ਦਾ ਜਲ-ਪਾਣੀ ਹਰਦੇਵ ਸਿਘ (ਪਾਣੀਪੱਤ) ਦੇ ਗ੍ਰਿਹਿ ਵਿਖੇ ਛਕਿਆ। ਸ੍ਰੀ ਸਤਿਗੁਰੂ ਜੀ ਦੇ ਸਵਾਗਤ ਲਈ ਤਰ੍ਹਾਂ ਤਰ੍ਹਾਂ ਦੀਆਂ ਮੋਮਬੱਤੀਆਂ ਨਾਲ ਘਰ ਸਜਾਇਆ ਹੋਇਆ ਸੀ।

ਸ਼ਾਮ ਨੂੰ 5 ਤੋਂ 6 ਵਜੇ ਤੱਕ ਨਾਮ -ਸਿਮਰਨ ਦੌਰਾਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹਰਪਾਲ ਸਿੰਘ ਸੇਵਕ ਨੇ ਕਥਾ ਕੀਤੀ। ਗੁਰਮਤਿ ਫਲਸਫੇ ਦੀ ਗਲ ਕਰਦਿਆਂ ਸਤਿਗੁਰੂ ਸੱਚੇਪਾਤਸ਼ਾਹ ਜੀ ਦੀ ਉਸਤਤਿ ਕਰਦਿਆਂ ਗੁਰ-ਸਿੱਖਾਂ ਦੀ ਉਚੀ ਸੁੱਚੀ ਕਰਨੀ ਅਤੇ ਸਤਿਗੁਰੂ ਬਖਸ਼ਿਸ਼ ਦੀਆਂ ਸਾਖੀਆ ਸੁਣਾਈਆਂ। ਆਪ ਨੇ ਸਤਿਗੁਰੂ ਹਰਿ ਰਾਇ ਸੱਚੇਪਾਤਸ਼ਾਹ, ਸਤਿਗੁਰੂ ਗੋਬਿੰਦ ਸਿੰਘ ਜੀ, ਸਤਿਗੁਰੂ ਰਾਮ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦੀਆਂ ਸਾਖੀਆਂ ਸੁਣਾਈਆਂ। ਸੁਣਾਉਣ ਵਾਲਾ ਅਤੇ ਸੁਣਨ ਵਾਲੀ ਸੰਗਤ ਗੁਰੂ ਕੇ ਰੰਗ ਵਿੱਚ ਰੰਗੇ ਗਏ। ਅਖੀਰ ਵਿਚ ਸੇਵਕ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤਿ ਸਾਲਾਹ ਕਰਦਿਆਂ ਕਿਹਾ ਕਿ ਭਗਵਾਨ ਕ੍ਰਿਸ਼ਨ ਦੇ ਭਗਤ ਸੁਦਾਮੇਂ ਦੀ ਕਥਾ ਸੁਣਦੇ ਹਾਂ। ਜਿਸਦੀ ਭਗਵਾਨ ਨੇ ਗਰੀਬੀ ਕੱਟੀ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ







ਅਨੇਕਾਂ ਸੁਦਾਮੇਂ ਜਿਨ੍ਹਾਂ ਦੀ ਸਤਿਗੁਰੂ ਸੱਚੇ ਪਾਤਸ਼ਾਹ ਨੇ ਗਰੀਬੀ ਕੱਟੀ, ਸੁਖ ਬਖਸ਼ੇ -ਕਈ ਵੇਰ ਨਿਮਾਣੇ ਨਿਤਾਣੇ ਹੋਣਾ ਵੀ ਸੁਭਾਗ ਬਣ ਜਾਂਦਾ ਹੈ। ਸਤਿਗੁਰੂ ਦੀ ਕਿਰਪਾ ਦੇ ਪਾਤਰ ਹੋਣ ਦਾ ਕਾਰਣ ਬਣ ਜਾਂਦਾ ਹੈ। ਸਾਡਾ ਪਰਵਾਰ ਆਂਢ-ਗੁਆਂਢ ਵਿਚੋਂ ਸਭ ਤੋਂ ਗਰੀਬ ਸੀ ਪਰ ਸਾਡੇ ਪਿਤਾ ਸੰਤ ਕਸ਼ਮੀਰਾ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮੀ ਅਤੇ ਸਿਦਕੀ ਸਿੱਖ ਸਨ। ਸੁਦਾਮੇਂ ਵਰਗੇ ਸਖਾ ਵਾਂਗ ਨਿਵਾਜਦੇ ਸਨ ਉਨ੍ਹਾਂ ਨੂੰ ਸਤਿਗੁਰੂ ਸੱਚੇ ਪਾਤਸ਼ਾਹ। ਸੁਦਾਮੇਂ ਦਾ ਦੁਖ ਦਲਿੱਦਰ ਕੱਟਣ ਵਾਂਗ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਡੇ ਪ੍ਰਵਾਰ ਨੂੰ ਨਿਵਾਜਿਆ। ਆਪਣੇ ਚਰਨਾਂ ਦੀ ਸੇਵਾ ਬਖਸ਼ੀ ਸਾਨੂੰ ਤਿੰਨਾ ਭਰਾਵਾਂ ਨੂੰ ਸਿੱਖੀ, ਸੁਖ ਅਤੇ ਸ਼ੋਭਾ ਬਖਸ਼ੀ- ਸਭ ਸਿਖਨ ਕਉ ਸੁਖ ਦਏ। ਗੁਰਵਾਕ ਸਾਕਾਰ ਹੋਇਆ।

ਨਾਮ ਸਿਮਰਨ ਅਤੇ ਕਥਾ ਉਪਰੰਤ ਕੀਰਤਨ ਅਰੰਭ ਸਮੇਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਦੋ ਬੱਚਿਆਂ ਨੂੰ ਦਸਤਾਰਾਂ ਸਜਾਉਣ ਦੀ ਕਿਰਪਾ ਕੀਤੀ। ਕਾਕਾ ਇਮਾਨ੍ਹਾਂ ਸਿੰਘ ਸਪੁਤਰ ਗੁਰਜੀਤ ਸਿੰਘ ਖੂਹ ਅਮਰਾਸਰੀਆ (ਸਿਰਸਾ) ਅਤੇ ਇਸ ਬੱਚੇ ਦੀ ਮਾਤਾ ਹੈ ਅਮਨਪ੍ਰੀਤ ਕੌਰ ਸਪੁਤਰੀ ਸਰਬਜੀਤ ਸਿੰਘ ਖਿਆਲਾ (ਅੰਮ੍ਰਿਤਸਰ)। ਦੂਸਰਾ ਬੱਚਾ: ਅਰਪਿਤ ਸਿੰਘ ਸਪੁਤਰ ਸਿਕੰਦਰਪਾਲ ਸਿੰਘ ਅਤੇ ਬੱਚੇ ਦੀ ਮਾਤਾ ਹੈ ਅੰਮ੍ਰਿਤਪਾਲ ਕੌਰ ਸਪੁਤਰੀ ਕੁਲਦੀਪ ਸਿੰਘ ਲੰਬੜਦਾਰ ਭੈਣੀ ਸਾਹਿਬ। ਸ੍ਰ. ਸਤਨਾਮ ਸਿੰਘ ਸੇਵਕ ਨੇ ਬੱਚਿਆਂ ਨੂੰ ਭਜਨ ਦਸਿਆ। ਹਜ਼ੂਰੀ ਰਾਗੀ ਸਿੰਘਾਂ ਸੰਤ ਬਲਵੰਤ ਸਿੰਘ ਦੀ ਅਗਵਾਈ ਵਿੱਚ ਕੀਰਤਨ ਕੀਤਾ।

ਅੱਜ ਦੇ ਕੀਰਤਨ ਵਿਚ ਸੰਤ ਬਲਵੰਤ ਸਿੰਘ ਜੀ ਤੇ ਹਰਪ੍ਰੀਤ ਸਿੰਘ ਸੋਨੂੰ ਜੀ ਤੋਂ ਇਲਾਵਾ ਇੰਗਲੇਂਡ ਤੋਂ ਆਏ ਗੁਰਸ਼ਰਨ ਸਿੰਘ ਜੀ ਗੁਛੀ ਦਿਲਰੁਬਾ ਤੇ ਕਿਰਪਾਲ ਸਿੰਘ ਪਾਲੀ ਜੀ ਤਾਰ ਸੁਹਿਨਾਈ, ਬਲਵੰਤ ਸਿੰਘ ਜੀ ਬੱਲੂ ਬਾਂਸੁਰੀ ਅਤੇ ਏਥੋਂ ਮੈਲਬੌਰਨ ਤੋਂ ਮਨਸਾ ਸਿੰਘ ਜੀ ਨੇ ਤਬਲੇ ਤੇ ਸੰਗਤ ਕੀਤੀ।

ਅੱਜ ਕੀਰਤਨ ਉਪਰੰਤ ਇੰਗਲੈਂਡ ਤੋਂ ਆਏ ਆਸਾ ਸਿੰਘ ਨੇ ਅਨਾਊਂਸ ਕੀਤਾ ਕਿ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਹੈ ਕਿ ਜੇ ਕਿਸੇ ਨੂੰ ਕੀਰਤਨ ਸਮੇਂ ਕੋਈ ਸ਼ਬਦ ਕੋਈ ਤੁਕਾਂ ਬਹੁਤ ਪ੍ਰਭਾਵਸ਼ਾਲੀ ਲੱਗੀਆਂ ਹਨ ਤਾਂ ਉਹ ਸੰਗਤ ਨਾਲ ਸਾਂਝੀਆਂ ਕਰੋ, ਜਾਂ ਕੋਈ ਮਨ ਵਿੱਚ ਕੋਈ ਸ਼ੰਕਾ ਹੋਵੇ, ਕੋਈ ਸਵਾਲ ਹੋਵੇ ਤਾਂ ਤੁਸੀਂ ਬੇਝਿਜਕ ਹੋ ਕੇ ਪੁਛ ਸਕਦੇ ਹੋ।- ਕੁਝ ਬੱਚੇ ਜੋ ਪੰਜਾਬੀ ਘੱਟ ਸਮਝਦੇ ਹਨ ਉਨ੍ਹਾਂ ਵਾਸਤੇ ਆਸਾ ਸਿੰਘ ਨੇ ਇਹੋ ਅਨਾਊਂਸਮੈਂਟ ਅੰਗ੍ਰੇਜੀ ਵਿੱਚ ਵੀ ਰਿਪੀਟ ਕੀਤੀ। ਜਥੇਦਾਰ ਬਲਵਿੰਦਰ ਸਿੰਘ ਚੰਡੀਗੜ੍ਹ ਅਤੇ ਬਲਬੀਰ ਸਿੰਘ ਜੀ (ਟੋਰਾਂਟੋ) ਨੇ ਕੁਝ ਤੁਕਾਂ ਬਾਰੇ ਆਪਣੇ ਭਾਵ ਸੰਗਤ ਨਾਲ ਸਾਂਝੇ ਕੀਤੇ।

ਉਪਰੰਤ ਸ੍ਰੀ ਸਤਿਗੁਰੂ ਜੀ ਨੇ ਉਪਦੇਸ਼ ਦੇਣ ਦੀ ਕਿਰਪਾ ਕੀਤੀ।

## 22 ਅਪ੍ਰੈਲ 2022 ਸ਼ਨੀਵਾਰ ਮੈਲਬੌਰਨ:

ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿੱਚ 'ਸ੍ਰੀ ਜਗਜੀਤ ਮੰਦਰ' ਵਿਖੇ ਹੀ ਆਸਾ ਦੀ ਵਾਰ ਦਾ ਕੀਰਤਨ ਹੋਇਆ। ਉਪਰੰਤ ਟੋਰਾਂਟੋ ਤੋਂ ਬੀਬੀ ਰਾਣੀ ਸੁਪਤਨੀ ਸੂਬਾ ਰੇਸ਼ਮ ਸਿੰਘ ਜੀ ਨੇ ਮੈਡੀਟੇਸ਼ਨ ਬਾਰੇ, ਸਮਾਧੀਲੀਨ ਹੋਣ ਅਤੇ ਇਕਾਗਰ ਚਿੱਤ ਹੋਣ ਬਾਰੇ ਭਾਸਨ ਦਿਤਾ। ਸਮੁੱਚੇ ਬ੍ਰਹਿਮੰਡ ਵਿੱਚ ਪਸਰ ਰਹੀ ਪਰਮਾਤਮਾ ਦੀ ਦਿਵਯ ਸ਼ਕਤੀ (Cosmic Energy) ਬਾਰੇ ਦੱਸਿਆ ਕਿ ਉਹ ਪਰਮਾਤਮਾ ਦੀ ਜੋਤ ਹਰ ਜੀਵ ਵਿੱਚ ਵਿਆਪਕ ਹੈ, ਪਰ ਗੁਰੂ ਦੀ ਕਿਰਪਾ ਤੋਂ ਬਿਨਾਂ ਉਹ ਜੋਤ ਪਰਗਟ ਨਹੀਂ ਹੁੰਦੀ। ਇਸ ਲਈ ਸਾਨੂੰ ਇਕਾਗਰ ਹੋ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾ ਦਾ ਧਿਆਨ ਧਰ ਕੇ ਸਿਮਰਨ ਕਰਨਾ ਚਾਹੀਦਾ ਹੈ। ਹਜ਼ੂਰੀ ਰਾਗੀ ਬਲਵੰਤ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਨਾਊਂਸ ਕੀਤਾ ਕਿ ਆਪਣੇ ਬੱਚਿਆਂ ਨੂੰ ਸੰਗੀਤ ਸਿਖਾਉਣ ਲਈ ਸਤਨਾਮ ਸਿੰਘ ਰਾਗੀ ਤੋਂ ਗਾਇਨ ਅਤੇ ਮਨਸਾ ਸਿੰਘ ਤੋਂ ਤਬਲਾ ਸਿਖ ਸਕਦੇ ਹੋ। ਅੱਜ ਵੀ ਦਿਨੇ ਸ੍ਰੀ ਸਤਿਗੁਰੂ ਜੀ ਨੇ ਕੁਝ ਸਿਖਾਂ ਦੇ ਘਰਾਂ ਵਿੱਚ ਚਰਨ ਪਾਏ।ਸਰਨਜੀਤ ਸਿੰਘ, ਗੁਰਜੀਤ ਸਿੰਘ, ਕੇਸਰ ਸਿੰਘ, ਕਰਣਜੀਤ ਸਿੰਘ ਅਤੇ ਮੱਨਾ ਸਿੰਘ ਦੇ ਘਰ ਚਰਨ ਪਾ ਕੇ ਆਪ ਜੀ ਨੇ ਸਿਖਾਂ ਨੂੰ ਨਿਵਾਜਿਆ। ਅੱਜ ਮੈਲਬੌਰਨ ਦੀ ਸੰਗਤ ਵਲੋਂ ਵੈਸਾਖੀ ਮੇਲਾ, ਖਾਲਸਾ ਸਾਜਨਾ ਦਿਵਸ ਮਨਾਇਆ ਜਾ ਰਿਹਾ ਹੈ, ਬਹੁਤ ਸਾਰੇ ਪਤਵੰਤੇ ਸੱਜਣ, ਨੇਤਾ-ਗਨ, ਗੋਰੇ, ਹਿੰਦੂ ਅਤੇ ਸਿੱਖ ਆਮੰਤਰਿਤ ਕੀਤੇ ਗਏ ਹਨ। ਇਸ ਲਈ ਅੱਜ ਪ੍ਰੋਗਰਾਮ ਦੁਪਹਿਰੇ 3 ਤੋਂ 4 ਵਜੇ ਤੱਕ ਨਾਮ ਸਿਮਰਨ ਹੋਇਆ-ਨਿਤਨੇਮ ਦੌਰਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਰਿਕਾਰਡ ਉਪਦੇਸ਼ ਸੰਗਤਾਂ ਨੇ ਸਰਵਣ ਕੀਤਾ। ਉਪਰੰਤ ਹਜ਼ੂਰੀ ਰਾਗੀ ਜਥੇ ਨੇ ਕੀਰਤਨ ਕੀਤਾ- ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਸ਼ਬਦ ਗਾਇਨ ਕੀਤਾ ਗਿਆ :

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥**
**ਕੋਈ ਸੇਵੈ ਗੁਸਈਆ ਕੋਈ ਅਲਾਹਿ॥**

ਕੀਰਤਨ ਉਪਰੰਤ ਸ੍ਰ. ਅਨੂਪ ਸਿੰਘ ਸਪੁੱਤਰ ਸ੍ਰ. ਜਗਮੀਤ ਸਿੰਘ (ਯਮੁਨਾ ਨਗਰ) ਨੇ ਮੰਚ ਸੰਭਾਲਿਆ। ਆਪ ਨੇ ਅੰਗ੍ਰੇਜੀ ਵਿਚ ਸੰਖੇਪ ਅਤੇ ਜਾਣਕਾਰੀ ਭਰਪੂਰ ਵੈਸਾਖੀ ਪੁਰਬ ਦੇ ਮਹੱਤਵ ਬਾਰੇ ਅਤੇ ਨਾਮਧਾਰੀ ਪੰਥ ਬਾਰੇ ਭਾਸ਼ਨ ਦਿੱਤਾ। ਮੁੱਢਲੀ ਜਾਣਕਾਰੀ ਦੇਣ ਉਪਰੰਤ ਆਪ ਨੇ ਵਾਰੋ ਵਾਰੀ ਆਏ ਪਤਵੰਤੇ ਵਿਅਕਤੀਆਂ ਨੂੰ ਭਾਸ਼ਨ ਦੇਣ ਲਈ ਮੰਚ ਤੇ ਆਮੰਤਰਿਤ ਕੀਤਾ। ਪਤਵੰਦਿਆਂ ਨੇ ਸਿੱਖ ਜਗਤ ਨੂੰ ਵੈਸਾਖੀ ਦੀ ਵਧਾਈ ਦੇਂਦਿਆ ਗੁਰੂ ਗੋਬਿੰਦ ਸਿੰਘ ਅਤੇ ਗੁਰੂ ਰਾਮ ਸਿੰਘ ਪ੍ਰਤੀ ਕ੍ਰਿਤਗਤਾ ਪ੍ਰਗਟ ਕੀਤੀ।

ਅਖੀਰ ਵਿਚ ਸ੍ਰੀ ਸਤਿਗੁਰੂ ਜੀ ਨੇ ਵੈਸਾਖੀ ਦੇ ਸਮਾਜਿਕ ਅਤੇ ਇਤਿਹਾਸਕ ਮਹੱਤਵ ਬਾਰੇ ਬੜਾ ਭਾਵ-ਪੂਰਤ ਵਖਿਆਣ ਦਿਤਾ। (ਇਸ ਸਮਾਗਮ ਦੀ ਵਿਸਤ੍ਰਿਤ ਰਿਪੋਰਟ ਮਹਿੰਦਰ ਸਿੰਘ ਜੀ ਕੂਕਾ ਨੇ ਲਿੱਖੀ ਹੈ ਜੋ ਇਸੇ ਅੰਕ ਵਿਚ ਵੱਖਰੀ ਪ੍ਰਕਾਸ਼ਿਤ ਹੋਈ ਹੈ।) 23 ਅਪ੍ਰੈਲ ਨੂੰ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿੱਚ ਹੋਇਆ-ਹਜ਼ੂਰੀ ਰਾਗੀ ਸੰਤ ਬਲਵੰਤ ਸਿੰਘ ਜੀ ਦੀ ਅਗੁਆਈ ਵਿੱਚ ਸਥਾਨਕ ਸਿੰਘਾਂ ਨੇ ਢੋਲਕ, ਛੈਣੇ ਅਤੇ ਖੜਤਾਲਾਂ ਨਾਲ ਕੀਰਤਨ ਕੀਤਾ, ਬੜਾ ਰਸ ਬਣਿਆ ਅਤੇ ਬਾਅਦ ਦੁਪਹਿਰ ਇਸ ਦੌਰੇ ਦਾ ਵਿਸ਼ੇਸ਼ ਪ੍ਰੋਗਰਾਮ ਧਾਰਮਿਕ ਸਦ-ਭਾਵਨਾ ਅਤੇ ਵਿਸ਼ਵ ਸ਼ਾਂਤੀ ਨੂੰ ਸਮਰਪਿਤ 'ਸਰਬ ਧਰਮ ਸੰਮੇਲਨ ਇਕ ਵੱਡੇ ਆਡੀਟੋਰੀਅਮ ਵਿਚ ਹੋਇਆ। ਇਸ ਪ੍ਰੋਗਰਾਮ ਦੀ ਸਾਰੀ ਰਿਪੋਰਟ ਵੀ ਏਸੇ ਅੰਕ ਵਿੱਚ ਵੱਖਰੀ ਪ੍ਰਕਾਸ਼ਿਤ ਕੀਤੀ ਗਈ ਹੈ। 24 ਅਪ੍ਰੈਲ ਨੂੰ ਆਸਾ ਦੀ ਵਾਰ ਉਪਰੰਤ ਇੱਕ ਅਨੰਦ ਕਾਰਜ ਹੋਇਆ ਅਤੇ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ 38 ਪਾਠਾਂ ਦੇ ਭੋਗ ਪਾਏ ਗਏ-ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਾਤਾ ਚੰਦ ਕੌਰ ਜੀ ਦੀ ਯਾਦ ਵਿੱਚ, ਸਤਿਗੁਰੂ ਉਦੇ ਸਿੰਘ ਜੀ ਦੇ ਦਰਸ਼ਨ ਦੇਣ ਦੀ ਖੁਸ਼ੀ ਵਿੱਚ ਅਤੇ ਅਨੰਦ ਕਾਰਜ ਵਾਲਿਆਂ ਵਲੋਂ। 2100 ਚੌਪਾਈ ਦੇ ਪਾਠਾਂ ਦੀ ਅਰਦਾਸ ਵੀ ਹੋਈ। 24 ਅਪ੍ਰੈਲ ਆਸਾ ਦੀ ਵਾਰ ਦੇ ਭੋਗ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਡੇਰੇ ਜਾ ਕੇ (ਮੰਗਾ ਸਿੰਘ ਦੇ ਘਰ) ਪ੍ਰਸ਼ਾਦਾ ਛਕ ਕੇ ਦੁਪਹਿਰੇ ਵਾਪਸ ਭਾਰਤ ਵਾਸਤੇ ਰਵਾਨਾ ਹੋਏ। ਵਾਪਸੀ ਰਵਾਨਗੀ ਸਮੇਂ ਡੇਰੇ ਸੰਗਤ ਦਾ ਭਰਪੂਰ ਇੱਕਠ ਹੋ ਗਿਆ।

ਕਰੀਬ ਚਾਰ ਵਰ੍ਹਿਆਂ ਬਾਅਦ ਸ੍ਰੀ ਸਤਿਗੁਰੂ ਜੀ ਦਾ ਇਹ ਅਸਟ੍ਰੇਲੀਆ ਦੌਰਾ ਨਾਮਧਾਰੀ ਸੰਗਤਾਂ ਲਈ ਬਸੰਤ ਬਹਾਰ ਦੇ ਖੇੜੇ ਵਾਂਗ ਸੀ। ਲੰਬੀ ਔੜ ਪਿਛੋਂ ਸਤਿਗੁਰੂ ਦਰਸ਼ਨ ਦੀ ਮੇਘ ਮਿਹਰ ਦੇ ਵਰਸਨ ਨਾਲ ਸੰਗਤਾਂ ਟਹਿਕ ਉੱਠੀਆਂ। ਨਾਮ-ਬਾਣੀ, ਕਥਾ-ਕੀਰਤਨ ਦਾ ਪ੍ਰਵਾਹ ਜਾਰੀ ਰਿਹਾ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਪੰਜਾਬੀ ਭਾਸ਼ਾ ਅਤੇ ਸਿੱਖੀ ਸਭਿਆਚਾਰ ਦ੍ਰਿੜ ਕਰਵਾਇਆ। ਕਿਰਪਾ ਹੋਵੇ-

ਸਤਿਗੁਰੂ ਸੂਰਜ ਇਹ ਚਮਕਦਾ ਰਹੇ ਹਰਦਮ,
**ਹਰ ਹਿਰਦੇ ਵਿੱਚ ਇਹਦਾ ਪ੍ਰਕਾਸ਼ ਹੋਵੇ।**
**ਮੇਲੇ ਲੱਗਦੇ ਰਹਿਣ, ਸਤਿਗੁਰ ਫੱਬਦੇ ਰਹਿਣ,**
**ਸਿੱਖੀ-ਸਿੱਖਿਆ, ਸੁਖੀ ਸੰਸਾਰ ਹੋਵੇ॥**
**ਸਮਾਪਤਮ ਸਤਿ, ਸ਼ੁਭੰ-ਸਤਿ।।**







– ਸਿੰਦਰ ਕੌਰ ਦਿਲੀ/ਅਲਟ੍ਰੇਲੀਆ

# ਅਸਟ੍ਰੇਲੀਆ ਵਿਚ
# ਚੜ੍ਹਿਆ ਸੰਗਤੇ ਸਤਿਗੁਰ ਸੱਚ ਦਾ ਚੰਦਰਮਾ


ਲੇਖਿਕਾ

ਪਾਤਸ਼ਾਹ ਜੀ ਤੁਸੀ ਅਸਟਰੇਲੀਆ ਆਏ।
ਪਾਤਸ਼ਾਹ ਜੀ ਤੁਸੀ ਸੋਹਣੇ ਦਰਸ ਦਿਖਾਏ।

6-4-2023, ਇੰਤਜਾਰ ਦੀਆਂ ਘੜੀਆਂ ਖ਼ਤਮ ਹੋ ਗਈਆਂ ਸਨ ਸਤਿਗੁਰ ਸੱਚ ਦਾ ਚੰਦਰਮਾ ਨੇ ਅੱਜ ਅਸਟਰੇਲੀਆ ਦੀ ਧਰਤੀ ਨੂੰ ਆਣ ਭਾਗ ਲਾਏ। ਕੌਣ ਜਾਣਦਾ ਸੀ ਇਸ ਧਰਤੀ ਦੇ ਭਾਗ ਵੀ ਇਤਨੇ ਚੰਗੇ ਹੋਣਗੇ ਜੋ ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੋ ਸਕੇਗੀ। ਸੋ ਅੱਜ ਸਤਿਗੁਰੂ ਅਸਟਰੇਲੀਆ ਦੇ ਪਰਥ ਸ਼ਹਿਰ ਵਿਚ ਪਹੁੰਚ ਚੁਕੇ ਸਨ।

'ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ।'

ਪਰਥ ਦੀਆਂ ਸੰਗਤਾਂ ਸਤਿਗੁਰੂ ਜੀ ਦੇ ਚਰਨ ਪਰਸ ਕੇ ਦਰਸ਼ਨ ਕਰਕੇ ਅਸ਼-ਅਸ਼ ਕਰ ਉਠੀਆਂ ਸਨ। ਡੇਰੇ ਲਗੇ, ਲੰਗਰ ਬਣੇ, ਬਲਕਿ ਲੰਗਰ ਵਿਚ ਅਨੇਕਾਂ ਪ੍ਰਕਾਰ ਦੇ ਪਦਾਰਥ ਬਣੇ ਤੇ ਵਰਤੇ। ਸਤਿਗੁਰਾਂ ਦੇ ਘਰ ਆਉਣ ਦੀਆਂ ਖੁਸ਼ੀਆਂ ਦਾ ਅਨੰਦ ਮਾਣਿਆ ਸੰਗਤਾਂ ਨੇ। ਮੈਂ ਆਨ-ਲਾਈਨ ਸਾਰਾ ਪਰਥ ਦਾ ਮੇਲਾ ਵੇਖਿਆ।

ਚਾਰ ਦਿਨਾਂ ਦਾ ਮੇਲਾ। ਦਰਸ਼ਨ, ਪਰਸਨ, ਪ੍ਰਵਚਨ, ਕੀਰਤਨ ਮਿਲਣ-ਮਿਲਾਨ ਤੇ ਛਕਣ-ਛਕਾਣ, ਘੁੰਮਣ-ਘੁਮਾਣ ਤੇ ਫਿਰ ਪਰਥ ਮੇਲੇ ਦੀ, ਸਤਿਗੁਰੂ ਜੀ ਦੇ ਸਦ-ਉਪਦੇਸ਼ ਤੋਂ ਉਪਰੰਤ ਸਮਾਪਤੀ।

ਤੇ ਫਿਰ ਇਹ ਸਭ ਕੁਝ ਅਗਲੇ ਸ਼ਹਿਰ ਬ੍ਰਿਸਬਿਨ ਵਿਚ ਸੀ। ਸਤਿਗੁਰੂ ਜੀ ਦੇ ਦਰਸ਼ਨ, ਕੀਰਤਨ, ਵਿਖਿਆਨ, ਮਿਲਣ ਮਿਲਾਣ, ਲੰਗਰ, ਸੰਗਤ, ਸੇਵਾ ਸਿਮਰਨ, ਤੇ ਪਰਥ ਸ਼ਹਿਰ ਵਰਗਾ ਸਭ ਕੁਝ। ਵਡੀ ਗੱਲ ਕਿ ਬ੍ਰਿਸਬੇਨ ਵਿਚ ਸਾਡੇ ਸੂਬਾ ਸਤਿਨਾਮ ਸਿੰਘ ਜੀ ਨਿਵਾਸ ਰਖਦੇ ਹਨ। ਭਾਰਤ ਤੋਂ ਆਏ ਹੋਏ ਨਾਮਧਾਰੀ ਸਿੱਖ ਵੀ ਬਹੁਤ ਸਾਰੇ ਹਨ। ਇਹ ਮੇਲਾ ਵੀ ਆਨ-ਲਾਈਨ ਵੇਖਿਆ।

ਤੇ ਦੌਰਾ ਪਹੁੰਚਿਆ ਅਗਲੇ ਸ਼ਹਿਰ ਸਿਡਨੀ। ਸਿਡਨੀ ਵਿਚ ਪ੍ਰਮੁਖ ਸਿੱਖ ਸੇਵਕਾਂ ਵਿਚੋਂ ਇਕ ਹਨ ਜਗ ਚਾਨਣ ਸਿੰਘ ਤੇ ਸੂਬਾ ਹਰਭਜਨ ਸਿੰਘ ਜੀ, ਇਹਨਾਂ ਦੇ ਸੁਚਜੇ ਪ੍ਰਬੰਧ ਹੇਠ ਸਤਿਗੁਰੂ ਜੀ ਦੇ ਦੌਰੇ ਦਾ ਸੁਆਗਤ ਤੇ ਹੋਰ ਪ੍ਰਬੰਧ : ਡੇਰੇ ਲੰਗਰ, ਕੀਰਤਨ, ਵਖਿਆਣ ਤੇ ਹੋਰ ਬਹੁਤ ਸਾਰੇ ਕਾਰਜਕ੍ਰਮ ਭਰਪੂਰ ਮੇਲਾ, ਸਤਿਗੁਰਾਂ ਦੀਆਂ ਖੁਸ਼ੀਆਂ ਦਰਸ਼ਨ-ਪਰਸਨ ਤੇ ਅੱਜ 18-04-2023 ਦਿਨ ਮੰਗਲਵਾਰ ਸ਼ਾਮ 4-15 ਤੇ ਜਹਾਜ਼ ਉਤਰਿਆ ਮੈਲਬੋਰਨ ਦੇ ਏਅਰ ਪੋਰਟ 'ਤੇ। ਕੁਝ ਮਿੰਟਾਂ ਵਿਚ ਈ ਪੁਨਿੰਆ ਦੇ ਚੰਨ ਨਾਲੋਂ ਵੀ ਸੁੰਦਰ ਸਾਡੇ ਸਤਿਗੁਰੂ ਜੀ ਦੇ ਸਾਨੂੰ ਦਰਸ਼ਨ ਹੋਏ। ਸੋਹਣੇ ਦਰਸ਼ਨ ਕਰਕੇ ਮੈਲਬੋਰਨ ਵਾਲੇ ਨਾਮਧਾਰੀ ਸਿੱਖਾਂ ਦੀਆਂ ਰੂਹਾਂ ਗੱਦ-ਗੱਦ ਹੋ ਗਈਆਂ। ਦਰਸ਼ ਪਿਆਸੀਆਂ ਰੂਹਾਂ ਦੀ ਗੁਰ-ਦਰਸ਼ਨ ਨਾਲ ਤ੍ਰਿਪਤੀ ਹੋਈ। ਸਤਿਗੁਰੂ ਜੀ ਨੇ ਸਿੱਖਾਂ ਦਾ ਹਾਲ ਪੁਛਿਆ। ਨਿੱਕੇ ਬੱਚਿਆਂ ਦੇ ਸਿਰਾਂ ਤੇ ਪਵਿਤਰ ਹੱਸਤ ਕਮਲ ਰੱਖ ਕੇ ਪਿਆਰ ਬਖ਼ਸ਼ਿਆ। ਤੇ ਕਿਸੇ ਪਿਯਾਰੇ ਸਿੱਖ ਦੀ ਕਾਰ ਵਿਚ ਬਿਰਾਜ਼ਮਾਨ ਹੋ ਕੇ ਫਿਰ ਚੱਲ ਪਏ। ਪਾਤਸ਼ਾਹ ਜੀ ਇਸ ਗਰੀਨ, ਤੇ ਕਾਲੀਨ ਸ਼ਹਿਰ ਦੀਆਂ ਲੰਬੀਆਂ ਸੜਕਾਂ ਤੇ ਅਪਣੀਆਂ ਬਖਸ਼ਿਸ਼ਾਂ ਵਰਤਉਂਦੇ ਹੋਏ ਰਸਤੇ ਵਿਚ ਆਉਂਦੇ ਆਪਨੇ ਸਿਖਾਂ ਦੇ ਘਰਾਂ ਵਿਚ ਚਰਨ ਪਉਂਦੇ ਹੋਏ, ਖੁਸ਼ੀਆਂ ਵਰਤਉਂਦੇ ਹੋਏ ਉਸ ਡੇਰੇ ਪਹੁੰਚੇ ਜਿਹੜਾ ਕਿਸੇ ਕਰਮਾਂ ਵਾਲੇ ਸਿੱਖ ਨੇ ਸਖਤ ਮੇਹਨਤ ਕਰਕੇ ਆਪਨੇ ਸਤਿਗੁਰੂ ਅਗੇ ਅਰਦਾਸਾਂ ਕਰਕੇ, ਉਸ ਪ੍ਰਮਾਤਮਾਂ ਦੀ ਮਿਹਰ ਸਦਕਾ ਬਣਾਇਆ ਹੋਵੇਗਾ। ਉਸ ਪਿਯਾਰੇ ਸਿੱਖ ਨੇ ਸੋਚਿਆ ਹੋਵੇਗਾ ਕਦੋਂ ਇਹ ਦਾਤਿ ਦੇਣ ਵਾਲਾ ਦਾਤਾ ਇਸ ਜਗ੍ਹਾ ਤੇ ਆ ਕੇ ਭਾਗ ਲਾਵੇਗਾ। ਤੇ ਫਿਰ ਸ਼ੁਰੂ ਹੋਇਆ ਸਿਲਸਲਾ, ਆਪਣਿਆਂ ਪਿਆਰਿਆਂ ਸਿੱਖਾਂ ਨੂੰ ਦਰਸ਼ਨ ਦੇਣ ਦਾ। ਸੁਖ, ਸਾਂਦ, ਪੁਛਣ ਦਾ ਤੇ 19 ਤਰੀਕ ਸਵੇਰੇ ਸ਼ੁਰੂ ਹੋਇਆ ਹਰ ਸਿੱਖ ਦੇ ਰੂਹ ਦੀ ਖੁਰਾਕ, ਸਵੇਰੇ ਅੰਮ੍ਰਿਤ ਵੇਲੇ ਆਸਾ ਦੀ ਵਾਰ, ਵਿਦਵਾਨਾਂ ਦੇ ਪ੍ਰਵਚਨ ਤੇ ਸਤਿਗੁਰੂ ਜੀ ਦੇ ਦਰਸ਼ਨ। ਭਾਰਤ ਦੇਸ਼ ਤੋਂ ਸਤਿਗੁਰਾਂ ਦੇ ਨਾਲ ਆਈਆਂ ਸੰਗਤਾਂ ਤੇ ਦੂਸਰੇ ਦੇਸ਼ਾ ਤੋਂ ਆਈਆਂ ਮਾਨ ਸਨਮਾਨ ਯੋਗ ਹਸਤੀਆਂ ਦੇ ਮੇਲ ਮਿਲਾਪ, ਸਤਿ ਸ੍ਰੀ ਅਕਾਲ, ਸਤਿ ਸ੍ਰੀ ਅਕਾਲ, ਦੀਆਂ ਅਵਾਜ਼ਾਂ ਕੰਨਾ ਵਿਚ ਅਜੇ ਤਕ ਗੂੰਜਦੀਆਂ ਪਈਆਂ ਨੇ। ਇੱਕ ਦੂਸਰੇ ਨੂੰ ਮਿਲ ਕੇ ਖਿੜਦੇ ਚੇਹਰੇ ਇਉਂ ਜਾਪਦਾ ਸੀ ਜਿਵੇਂ ਇਕੋ ਪਰਿਵਾਰ ਦੇ ਵਿਛੁੜੇ ਜੀਅ ਮਿਲ ਪਏ ਹੋਈਏ। ਲੰਗਰ, ਪੰਗਤ, ਸੇਵਾ, ਸਫਾਈ, ਮਿਲਣਾ ਜੁਲਨਾ ਤੇ ਫਿਰ ਮੈਲਬੌਰਨ ਵਾਸੀ ਸਿੱਖਾਂ ਸੇਵਕਾਂ ਵਲੋਂ ਤਿਆਰ ਵੈਨਾਂ ਗਡੀਆਂ ਵਿਚ ਬੈਠਾਕੇ ਮੈਲਬੌਰਨ ਦੀਆਂ ਨਾਮੀ ਜਗ੍ਹਾਵਾਂ ਤੇ ਲੈ ਤੁਰੇ ਸਨ ਸੇਵਾਦਾਰ। ਅਗੋਂ ਸੱਚੇ ਪਾਤਸ਼ਾਹ ਜੀ ਵੀ ਪਹੁੰਚੇ ਹੁੰਦੇ। ਸੰਗਤਾਂ ਦੇ ਨਾਲ ਰਲ ਕੇ ਕਦੀ ਲੌਂਗ ਡਰਾਈਵ, ਕਦੀ ਸਮੁੰਦਰ ਦੀਆਂ ਛਲਾਂ ਦਾ ਅਨੰਦ, ਕਦੀ ਰੇਤੇ ਦੇ ਉਪਰ ਸਤਿਗੁਰੂ ਜੀ ਤੇ ਸੰਗਤਾਂ, ਅਪਣੇ ਪੈਰਾਂ ਦੀਆਂ ਪੈੜਾਂ ਪਉਂਦੇ। ਹਸਦੇ, ਖੇਡਦੇ, ਬਚਣ ਬਿਲਾਸ ਕਰਦੇ। ਸੰਗਤਾਂ, ਰਾਗੀਆਂ ਤੇ ਮੈਲਬੌਰਨ ਵਾਸੀ ਨੌਜਵਾਨ ਸਮੇਂ ਨੂੰ ਸੁਭਾਗਾ ਬਣਾਉਂਦੇ, ਅਪਨੀ ਕਿਸਮਤ ਤੇ ਇਤਰਾਂਉਦੇ। ਛਕਣ-ਛਕਾਣ ਨੂੰ ਤਰਾਂ-ਤਰਾਂ ਦੇ ਪਦਾਰਥ ਗਡੀਆਂ ਵਿਚ ਰਖੇ ਹੁੰਦੇ। ਗੰਨੇ ਦਾ ਰਸ ਕਢਣ ਵਾਸਤੇ ਮਸ਼ੀਨ ਨਾਲ ਰਖੀ ਹੋਈ ਸੀ ਨੇ ਕਿਤੇ ਜਗ੍ਹਾ ਵੇਖ ਕੇ ਗੰਨੇ ਦਾ ਰਸ ਕਢਕੇ ਦੇਸ਼ ਵਿਦੇਸ਼ ਤੋਂ ਆਈ ਸੰਗਤਾਂ ਨੂੰ ਛਕਾਉਂਦੇ ਤੇ ਫਿਰ ਤੁਰ ਪੈਂਦੇ ਕਿਸੇ ਹੋਰ ਜਗ੍ਹਾਂ ਨੂੰ ਭਾਗ ਲਉਣ। ਵੇਖਦੇ ਵਖਾਂਦੇ ਸ਼ਾਮ ਪੰਜ ਵਜੇ ਤਕ ਗੁਰਦੁਵਾਰਾ ਜਗਜੀਤ ਮੰਦਰ ਵਿਚ ਪਹੁੰਚ ਜਾਂਦੇ। ਨਿਤਨੇਮ-ਕੀਰਤਨ, ਲੰਗਰ ਤੋ ਬਾਦ ਘਰ ਵਲ ਚਾਲੇ। ਸਵੇਰੇ ਜਲਦੀ ਪਹੁੰਚਣ ਦਾ ਹੁਕਮ ਮੰਨਕੇ- ਦੂਰ ਵਾਲੇ ਤਾਂ ਦੇਰ ਨਾਲ ਘਰ ਪਹੁੰਚਦੇ ਤੇ ਤੜਕੇ 2-3 ਵਜੇ ਚਾਲੇ ਪਾ ਦਿੰਦੇ। ਸਤਿਗੁਰ ਜੀ ਦੇ ਖਿਚੇ ਪਿਯਾਰੇ ਸਿੱਖ ਤੇ ਬੀਬੀਆਂ ਰਾਤਾਂ ਜਾਗ ਕੇ ਲੰਗਰ ਪਦਾਰਥ ਬਣਾਉਂਦੇ। ਸਵੇਰੇ ਚਾਈ ਚਾਂਈ ਸੰਗਤਾਂ ਨੂੰ ਛਕਾਉਂਦੇ।

19 ਤਰੀਕ ਆਸਾ ਦੀ ਵਾਰ ਤੋਂ ਮਗਰੋ ਸੁਆਗਤੀ ਲਫਜ਼ ਸਭ ਤੋਂ ਪਹਿਲਾ ਬਹੁਤ ਈ ਸੋਹਣੇ ਤਰੀਕੇ ਨਾਲ ਬੀਬੀ ਨਵਪ੍ਰੀਤ ਕੌਰ-ਸੁਮਿਤਰ ਸਿੰਘ ਨੇ ਆਖੇ ਤੇ ਫਿਰ ਇਸ ਬੀਬੀ ਸਿੰਦਰ ਨੇ ਅਪਣੀ ਜ਼ਜਬਾਤੀ ਕਵਿਤਾ ਕਹੀ, ਸੱਚੇ ਪਾਤਸ਼ਾਹ ਜੀ ਦੇ ਆਗਮਨ ਵਾਸਤੇ। ਇਸੇ ਤਰ੍ਹਾਂ ਹਰ ਰੋਜ਼ ਬੱਚਿਆਂ ਦੇ ਪ੍ਰੋਗਰਾਮ ਹੁੰਦੇ। 22 ਤਰੀਕ ਨੂੰ ਵਿਸਾਖੀ ਮਨਾਈ ਗਈ। ਜੋ ਇਕ ਬਹੁਤ ਵਿਸ਼ੇਸ਼ ਪ੍ਰੋਗਰਾਮ ਸੀ। 23 ਅਪ੍ਰੈਲ ਨੂੰ ਸਰਬ ਧਰਮ ਸੰਮੇਲਨ ਕਿਸੇ ਵੱਡੇ ਹਾਲ ਇਕ ਬੰਜਲ ਪਲੇਸ ਵਿਖੇ ਕੀਤਾ ਗਿਆ। 24 ਅਪ੍ਰੈਲ ਨੂੰ ਸਵੇਰੇ ਇਕ ਅਨੰਦ ਕਾਰਜ ਹੋਇਆ ਤੇ 37 ਸ੍ਰੀ ਆਦਿ ਗ੍ਰੰਥ ਸਾਹਿਬ ਪਾਠਾਂ ਦੇ ਭੋਗ ਪਾਏ ਗਏ। ਯਾਦ ਰਹੇ ਕਿ ਇਹ ਪਾਠ ਰੁਝੇਵੇਂ ਭਰੀਆਂ ਜਿੰਦਗੀਆਂ ਵਿਚੋਂ ਸਮਾਂ ਕਢ ਕੇ ਕੀਤੇ ਗਏ ਸਨ। ਇਹ ਇਕ ਚਨੌਤੀ ਭਰਿਆ ਕੰਮ ਹੈ ਜੋ ਸਤਿਗੁਰੂ ਜੀ ਦੀ ਕ੍ਰਿਪਾ ਤੋਂ ਬਿਨਾ ਨਹੀਂ ਸੀ ਹੋ ਸਕਦਾ। ਅਰਦਾਸ ਉਪਰੰਤ ਲੰਗਰ ਤੋਂ ਬਾਦ ਲਗਿਆ ਕਿ ਮੇਲੇ ਦੀ ਸਮਾਪਤੀ ਹੋ ਗਈ ਹੈ। ਰਸੋਈ ਸਮੇਟਨ ਤੋਂ ਬਾਦ ਘਰਾਂ ਨੂੰ ਤੁਰਨ ਲਗੇ ਸਾਂ ਕਿ ਇਕ ਪ੍ਰਬੰਧਕ ਦਾ ਫੋਨ ਆਇਆ, ਕਿਥੇ ਹੋ? ਸਾਡਾ ਜਵਾਬ ਸੀ ਘਰ ਚੱਲੇ ਹਾਂ। ਪ੍ਰਬੰਧਕ: ਘਰ ਕਿਥੇ ਜਾਨਾ ਏ ਅਜੇ ਤਾਂ ਪਾਤਸ਼ਾਹ ਜੀ ਇਥੇ ਹਨ। ਸ਼ਾਮ ਵਾਸਤੇ ਲੰਗਰ







ਤਿਆਰ ਕਰੋ, ਸੰਗਤਾਂ ਨੂੰ ਛਕਾਣਾ ਹੈ। ਸਚੇ ਪਾਤਸ਼ਾਹ ਜੀ ਤਾਂ ਮੇਲਾ ਦੀ ਸਫਲਤਾ 'ਤੇ ਉਪਦੇਸ਼ ਵੀ ਦੇ ਦਿੱਤਾ ਸੀ। ਪਰ ਰਜ਼ਾ ਤੇਰੀ ਸਾਡੇ ਮਾਲਕਾ! ਅਸਲ ਵਿਚ ਤਾਂ ਚੜਿਆ ਸੋਧਨ ਧਰਤ ਲੋਕਾਈ ਵਾਲਾ ਬਚਨ ਸਿਧ ਕਰਦੇ ਪਏ ਸਨ ਪਾਤਸ਼ਾਹ ਜੀ।

ਇਸ ਪਵਿਤਰ ਹਫਤੇ ਦੌਰਾਨ ਜਿੰਨ੍ਹਾ ਦੇ ਘਰਾਂ ਵਿਚ ਪਾਤਸ਼ਾਹ ਜੀ ਦੇ ਡੇਰੇ ਲਗੇ, ਜਿੰਨਾ ਦੇ ਘਰਾਂ ਵਿਚ ਪ੍ਰਸ਼ਾਦਾ-ਪਾਣੀ, ਜਲ-ਪਾਣ ਨੂੰ ਗ੍ਰਹਿਣ ਕੀਤਾ ਗਿਆ, ਉਹਨਾਂ ਪਰਿਵਾਰਾਂ ਨੂੰ ਸਿੰਦਰ ਅਤੀ ਉਤਮ ਭਾਗਾਂ ਵਾਲੇ ਆਖਦੀ ਹੈ। ਜਿਹਨਾ ਰਾਹਵਾਂ ਤੋਂ ਸਤਿਗੁਰੂ ਜੀ ਲੰਘੇ ਉਥੇ ਮਹਿਕਾਂ ਖਿਲਰਦੀਆਂ ਗਈਆਂ। ਜਿਨ੍ਹਾਂ ਭਾਗਾਂ ਵਾਲਿਆਂ ਦੇ ਘਰਾਂ ਵਿਚ ਚਰਨ ਪਾ ਕੇ ਬਚਨ ਬਿਲਾਸ ਕੀਤੇ ਪਰਿਵਰਾਂ ਨੂੰ ਖੁਸ਼ੀਆਂ ਬਖਸ਼ੀਆਂ, ਉਹ ਸਾਰੇ ਸਿੱਖ ਸਣੇ ਪਰਿਵਾਰਾਂ ਦੇ ਅਪਣੀਆਂ ਖੁਸ਼ੀਆਂ ਅਪਨੇ ਦੋਸਤਾਂ-ਮਿਤਰਾਂ ਨਾਲ ਵੰਡਦੇ-ਵੰਡਦੇ ਕਿਧਰੇ ਮਿਉਂਦੇ ਨਹੀਂ ਸਨ ਪਏ। ਇਥੇ ਕਿਸੇ ਲਿਖਾਰੀ ਦੀ ਉਹ ਗੱਲ ਯਾਦ ਆਈ ਹੈ ਕਿ ਬਾਬਾ ਨਾਨਕ ਸਾਡਾ ਕੀ ਲਗਦਾ ਏ, ਮੈਂ ਆਖਦੀ ਹਾਂ ਬਾਬਾ ਨਾਨਕ ਸਾਡਾ ਸਤਿਗੁਰੂ ਲਗਦਾ ਏ।

ਇਹ ਅਸਟੇਲੀਆ ਦੇਸ ਐਸਾ ਦੇਸ ਹੈ ਜਿਥੇ ਹਰ ਮਿੰਟ ਦੀ ਸੈਲਰੀ ਦੀ ਕੀਮਤ ਹੈ। ਇਥੇ ਅਗਰ ਕਿਸੇ ਰਿਸ਼ਤੇਦਾਰ ਨੂੰ ਜਾਂ ਕਿਸੇ ਦੋਸਤ ਮਿਤਰ ਨੂੰ ਮਿਲਣਾ ਹੋਵੇ ਟਾਈਮ ਲੈਕੇ ਮਿਲਣਾ ਪੈਂਦਾ ਏ। ਜਾਂ ਫਿਰ ਵੀਕ-ਐਂਡ ਤੇ, ਪਰ ਇਥੇ ਵਸਦੇ ਨਾਮਧਾਰੀਆਂ ਨੂੰ ਸਤਿਗੁਰੂ ਜੀ ਦੇ ਅਉਣ ਦਾ ਚਾਅ ਈ ਇੰਨਾ ਸੀ ਕਿ ਕੰਮਾ ਤੋਂ ਬਹੁਤ ਸਾਰੀਆਂ ਛੁਟੀਆਂ ਲੈ ਲਈਆਂ ਗਈਆਂ ਸੀ। ਮੇਲਾ ਵੇਖਣਾ ਏ, ਦਰਸ਼ਨ ਕਰਨੇ ਨੇ, ਚਾਅ ਈ ਇੰਨਾ ਸੀ ਕਿ ਕੋਈ ਜਨਾ ਵੀ ਕੋਈ ਮੂਵਮੈਂਟ ਮਿਸ ਨਹੀਂ ਸੀ ਕਰਨਾ ਚਾਹੁੰਦਾ। ਇਹ ਪਲ, ਇਹ ਘੜੀਆਂ ਨੂੰ ਜੀਅ ਲੈਣਾ ਚਾਹੁੰਦਾ ਸੀ। ਆਪਨੇ ਜੀਵਨ ਦੀਆਂ ਅਨਮੋਲ ਘੜੀਆਂ ਨੂੰ ਯਾਦਗਾਰੀ ਬਣਾ ਲੈਣਾ ਚਾਹੁੰਦਾ ਸੀ। ਵਡੇ ਭਾਗੀਂ ਐਸਾ ਸਤਿਗੁਰ ਮਿਲਦਾ ਏ-ਜੋ ਇਹ ਦਰਸਉਂਦਾ ਏ ਕਿ ਭਗਵਾਨ ਦਾ ਤੇ ਭਗਤ ਦਾ ਰਿਸ਼ਤਾ ਸਾਰੇ ਦੁਨਿਆਵੀ ਰਿਸ਼ਤਿਆਂ ਤੋਂ ਸਦਾ ਈ ਉਚਾ ਰਿਹਾ ਏ ਤੇ ਰਵੇਗਾ ਵੀ। ਹੁਣ ਮੈਂ ਇਥੇ ਉਹਨਾ ਭਾਗਾਂ ਭਰੇ ਹੱਥਾਂ ਦੀ ਵਡੀ ਕਿਸਮਤ ਦੀ ਗਲ ਕਰਨੀ ਏ ਜੋ ਪਾਤਸ਼ਾਹ ਜੀ ਵਾਸਤੇ ਲੰਗਰ ਤਿਯਾਰ ਕਰਦੇ ਰਹੇ।

ਭਾਵੇਂ ਸਤਿਗੁਰੂ ਜੀ ਨਾਲ ਆਏ ਆਪਣੇ ਲਾਂਗਰੀ-ਸੇਵਕ ਇਸ ਮੁਲਕ ਵਿਚ ਆਕੇ ਵੀ ਸੋਧ ਰੱਖਕੇ ਲੰਗਰ ਤਿਆਰ ਕਰਦੇ ਰਹੇ। ਪਰ ਫੇਰ ਵੀ ਅਸਟ੍ਰੇਲੀਆ ਦੀ ਸਾਧ ਸੰਗਤ ਵਿਚੋਂ ਹੋਰਨਾ ਨੂੰ ਵੀ ਇਹ ਸੁਭਾਗ ਪ੍ਰਾਪਤ ਹੋਇਆ। ਜਿਨ੍ਹਾਂ ਸੋਧ ਰੱਖਕੇ ਸਤਿਗੁਰੂ ਜੀ ਅਤੇ ਸੋਧੀਆਂ ਦਾ ਲੰਗਰ ਤਿਆਰ ਕੀਤਾ। ਇਹਨਾ ਸੁਭਾਗਿਆਂ ਵਿਚ ਉਹ ਤਿੰਨ ਬੀਬੀਆਂ ਵੀ ਹਨ ਜਿਹੜਾ ਥਾਈ ਖਾਣਾ ਬਨਾਉਣਾ ਜਾਣਦੀਆਂ ਸਨ। ਉਹਨਾ ਦੀ ਰੀਝ ਨੂੰ ਭਾਗ ਲਗਾ।ਉਹਨਾ ਨੇ ਜਿੰਦਗੀ ਵਿਚ ਸ਼ਾਇਦ ਕਦੀ ਸੋਚਿਆ ਵੀ ਨਾ ਹੋਵੇ ਗਾ ਕਿ ਸਾਨੂੰ ਵੀ ਅਜੇਹਾ ਸੁਭਾਗ ਪ੍ਰਾਪਤ ਹੋਵੇਗਾ। ਉਨ੍ਹਾਂ ਨੇ ਸੋਧ ਰੱਖਕੇ ਲੰਗਰ ਤਿਆਰ ਕਰਕੇ ਆਪਣੇ ਹੱਥੀਂ ਸਤਿਗੁਰੂ ਜੀ ਨੂੰ ਲੰਗਰ ਛਕਾ ਕੇ ਖੁਸ਼ੀਆਂ ਪ੍ਰਾਪਤ ਕੀਤੀਆ।ਇਹ ਤਿੰਨ ਬੀਬੀਆਂ ਹਨ। ਬੀਬੀ ਰਤਨਾ ਕੌਰ, ਸੁਪਤਨੀ ਸੰਤ ਗੁਰਪ੍ਰੀਤ ਸਿੰਘ ਚੰਨ ਜੀ ਅਤੇ ਸਰਬ ਸ਼ਕਤੀਮਾਨ ਦੀਆਂ ਬੇਟੀਆਂ ਦੀਪਿਕਾ ਅਤੇ ਪ੍ਰਤਿਮਾ ਸੁਪਤਨੀ ਸਤਵਿੰਦਰ ਸਿੰਘ (ਰਾਜ)।

ਹਰ ਕੋਈ ਆਪਨੇ ਹਿਸੇ ਆਈ ਸੇਵਾ ਨੂੰ ਖੁਸ਼ੀ ਖੁਸ਼ੀ ਨਿਭ੍ਹਾ ਰਿਹਾ ਸੀ। ਇਸ ਸਮੇਂ ਨੂੰ ਯਾਦਗਾਰੀ ਸਮਾਂ ਬਣਾ ਰਿਹਾ ਸੀ। ਭਾਵੇਂ ਕੋਈ ਲੰਗਰ ਬਣਾ ਰਿਹਾ ਸੀ ਭਾਂਵੇ ਕੋਈ ਭਾਂਡੇ ਮਾਂਜ ਰਿਹਾ ਸੀ ਭਾਂਵੇ ਸੰਗਤਾਂ ਨੂੰ ਲੰਗਰ ਛਕਾ ਰਿਹਾ ਸੀ, ਭਾਵੇਂ ਸਫਾਈ ਕਰ ਰਿਹਾ ਸੀ ਕੋਈ ਸਟੇਜ ਸੰਭਾਲ ਰਿਹਾ ਤੇ ਭਾਵੇਂ ਕੋਈ ਕਵਿਤਾ ਲਿਖ ਕੇ ਸੁਣਾ ਰਿਹਾ ਸੀ। ਜਿਥੇ ਮੈਲਬੋਰਨ ਦੀਆਂ ਸੰਗਤਾਂ ਨੂੰ ਇਹ ਸੁਭਾਗ ਪ੍ਰਾਪਤ ਹੋਇਆ ਸੀ ਕਿ ਘਰ ਆਈਆਂ ਸੰਗਤਾਂ ਦੀ ਸੇਵਾ ਕਰ ਸਕਣ ਉਥੇ ਨਾਲ ਦੀ ਵਿਦੇਸ਼ਾਂ ਤੋਂ ਆਈ ਸੰਗਤ ਦਾ ਧੰਨਵਾਦ ਹੈ ਜੋ ਇਥੇ ਦਰਸ਼ਨ ਦੇਣ ਆਏ ਸਨ।

ਭਾਵੇਂ ਮੈਂ ਆਈਆਂ ਸਾਰੀਆਂ ਸੰਗਤਾਂ ਦੇ ਨਾਮ, ਸ਼ਹਿਰ ਦੇਸ਼ ਨਾ ਲਿਖ ਸਕਾਂ ਪਰ ਮੈਂ ਬਹੁਤ ਸਾਰਿਆਂ ਵਿਸ਼ੇਸ਼ ਪ੍ਰਹੁਣਿਆ ਨੂੰ ਜੀ ਆਇਆਂ ਕਹਿੰਦੀ ਹਾਂ। ਮੇਰੇ ਦੇਸ਼ ਭਾਰਤ ਤੋਂ ਆਉਣ ਵਾਲੇ ਸੱਚੇ ਪਾਤਸ਼ਾਹ ਜੀ ਦੇ ਹਜ਼ੂਰੀ ਸੇਵਕ ਹਜ਼ੂਰੀ ਰਾਗੀ, ਹਜ਼ੂਰੀ ਕਥਾ ਵਾਚਕ, ਹਜ਼ੂਰੀ ਪ੍ਰਚਾਰਕ, ਹਜ਼ੂਰੀ ਜਥੇਦਾਰ, ਹਜ਼ੂਰੀ ਕੈਮਰਾ ਮੈਨ ਤੇ ਹੋਰ ਵੀ ਪਤਵੰਤੇ ਸੱਜਣ- ਤੇ ਸੰਗਤ, ਜੋ ਸਾਰੇ ਸਤਿਕਾਰ ਯੋਗ ਹਨ। ਅਸਟ੍ਰੇਲੀਆ ਦੇ ਵਖਰੇ ਵਖਰੇ ਸ਼ਹਿਰਾਂ ਤੋਂ ਜਿਵੇਂ, ਪਰਥ, ਸਿਡਨੀ ਬ੍ਰਿਸਬਿਨ, ਐਡੀਲੈਂਡ ਤੇ ਦੂਸਰੇ ਦੇਸ਼ਾਂ ਤੋਂ ਜਿਵੇਂ ਕਨੇਡਾ, ਅਮਰੀਕਾ, ਇਗਲੈਂਡ ਤੇ ਹੋਰ ਵੀ ਕਈ ਦੇਸਾਂ ਦੀਆਂ ਸਤਿਕਾਰਯੋਗ ਹੱਸਤੀਆਂ ਸਨ: ਜਿਨ੍ਹਾਂ ਵਿਚ ਇਗਲੈਂਡ ਦੇ ਰਾਗੀ, ਕਨੇਡਾ ਤੋਂ ਸਤਿਕਾਰ ਯੋਗ ਸੂਬਾ ਸਹਿਬਾਨ ਆਪਨਿਆਂ ਪਰਿਵਾਰਾਂ ਸਮੇਤ। ਅਸਲ ਵਿਚ ਅਸਟ੍ਰੇਲੀਆ ਦੇ ਸਾਰੇ ਸ਼ਹਿਰਾਂ ਤੇ ਕ੍ਰਿਪਾ ਹੋਈ। ਸਾਰਿਆਂ ਸਿੱਖਾਂ ਦੇ ਭਾਗ ਜਾਗੇ ਸਨ-ਸਾਰੇ ਸਹਿਰਾਂ ਵਿਚ ਇਸ ਤਰ੍ਹਾਂ ਦਰਸ਼ਨ ਹੋਏ, ਕੀਰਤਨ ਹੋਏ, ਸੇਵਾ ਕੀਤੀ ਗਈ, ਲੰਗਰ ਬਣੇ ਸਤਿਗੁਰਾਂ ਦਾ ਪਿਆਰ ਮਾਣਿਆਂ ਸੰਗਤਾਂ ਨੇ। ਪਰ ਮੈਂ ਸਿੰਦਰ ਮੈਲਬੋਰਨ ਦੀ ਅੱਖੀਂ ਡਿਠੀ ਸਾਚੀ ਸਾਖੀ ਅਪਣੀ ਕਲਮ ਨਾਲ ਲਿਖੀ ਹੈ। ਬਹੁਤ ਸਾਰਾ ਕੁਝ ਹੋਰ ਵੀ ਸੰਗਤਾਂ ਕੋਲ ਹੈ ਕਹਿਣ ਨੂੰ, ਪਰ ਮੈਂ ਜੋ ਵੀ ਅਪਣੇ ਅਖਰਾਂ ਵਿਚ ਕਵਰ ਕਰ ਸਕੀ, ਇਹ ਮੇਰੇ ਤੋਂ ਸੰਗਤਾਂ ਦੇ ਪਿਆਰ ਦਾ ਪ੍ਰਗਟਾਵਾ ਹੈ।

ਸਭ ਤੋਂ ਉਤਮ ਭਾਗ ਸਾਡੇ ਹੋਰ ਵੀ ਬਣ ਗਏ, ਜਦੋਂ ਸ੍ਰੀ ਮਾਤਾ ਗੁਰਸ਼ਰਨ ਕੌਰ ਜੀ ਵੀ ਸੱਚੇ ਪਾਤਸ਼ਾਹ ਜੀ ਦੇ ਨਾਲ ਇਥੇ ਆ ਦਰਸ਼ਨ ਦਿਤੇ। ਕ੍ਰਿਪਾ ਕੀਤੀ ਨੇ ਸਾਡੇ ਤੇ ਉਹਨਾਂ ਆਪਨੇ ਖਾਸ ਰੁਝੇਵੇਂ ਵਿਚੋਂ ਵੀ ਸੰਗਤਾਂ ਨੂੰ ਦਰਸ਼ਨ ਦੇਣ ਲਈ ਸਮਾ ਕਢਿਆ। ਧੰਨਵਾਦ ਮਾਤਾ ਜੀ ਆਪ ਜੀ ਦਾ। ਵਿਸ਼ੇਸ਼ ਤੌਰ ਤੇ ਦੋ ਲਿਖਾਰੀਆਂ ਸੇਵਕ ਹਰਪਾਲ ਸਿੰਘ ਜੀ ਤੇ ਸਰਬ ਸ਼ਕਤੀਮਾਨ ਸੰਪਾਦਕ 'ਵਰਤਮਾਨ ਹਿੰਦੁਸਤਾਨ' ਦਰਸ਼ਨ ਦੇ ਕੇ ਇਸ ਸਾਰੇ ਸਮੇਂ ਨੂੰ ਅਪਣੀ ਕਾਬਲੀਯਤ ਨਾਲ ਕਵਰ ਕਰ ਕੇ ਸੰਭਾਲਿਆ। ਧੰਨਵਾਦ ਇਹਨਾਂ ਲਿਖਾਰੀਆਂ ਦਾ। ਇਹ ਸਤਿਗੁਰੂ ਜੀ ਦਾ ਦੌਰਾ ਚਾਰ ਸਾਲਾਂ ਬਾਦ ਹੋਇਆ ਸੀ ਪਰ ਯਾਦਗਾਰੀ ਦੌਰਾ ਹੋ ਨਿਬਿੜਿਆ।

ਯਾਦ ਰਹੇ ਜਦੋਂ ਦੌਰੇ ਦੀਆਂ ਤਰੀਕਾਂ ਮਿਲੀਆਂ ਸੂਬਾ ਸਤਿਨਾਮ ਸਿੰਘ ਜੀ ਦੇ ਸੁਚੱਜੇ ਪ੍ਰਬੰਧ ਹੇਠਾਂ ਅਸਟ੍ਰੇਲੀਆ ਦੇ ਨੌਜਵਾਨਾਂ ਨੇ ਸਤਿਗੁਰੂ ਜੀ ਦੇ ਸੁਆਗਤ ਵਾਸਤੇ ਤੇ ਦੌਰੇ ਦੀ ਸਫਲਤਾ ਵਾਸਤੇ ਦਿਨ ਰਾਤ ਇਕ ਕਰ ਦਿਤਾ ਸੀ। ਇਹ ਸਾਰੇ ਨੌਜਵਾਨ ਪਿਛਲੇ 15-16 ਸਾਲਾਂ ਤੋਂ ਇਥੇ ਆਉਣੇ ਸ਼ੁਰੂ ਹੋਏ ਤੇ ਸਖਤ ਮਿਹਨਤਾਂ ਕਰਦੇ ਹੋਏ ਸੈਟਲ ਹੋਏ ਨੇ ਪਰ ਸਤਿਗੁਰਾਂ ਦੀ ਕ੍ਰਿਪਾ ਸਦਕਾ ਮਿਹਨਤਾਂ ਦਾ ਮੂਲ ਹੁਣ ਮੁੜ ਆਇਆ ਜਦੋਂ ਇਥੇ ਮੇਲੇ ਹੋਣ ਲਗੇ।

ਇਉਂ ਜਾਪਦਾ ਸੀ ਅਸੀਂ ਭੈਣੀ ਸਾਹਿਬ ਈ ਬੈਠੇ ਹੋਈਏ। ਸਤਿਗੁਰੂ ਜੀ ਤੇ ਸੰਗਤਾਂ ਦੀਆਂ ਨਜ਼ਦੀਕੀਆਂ ਦਾ ਤੇ ਬੱਚਿਆਂ, ਬੀਬੀਆਂ ਅਤੇ ਨੌਜਵਾਨਾਂ ਨਾਲ ਹੋਏ ਬਚਣਾ ਦਾ ਜੇ ਮੈਂ ਵਰਨਣ ਕਰਾਂ ਤਾਂ ਸਾਇਦ ਮੈਂ 50 ਪੰਨੇ ਲਿਖ ਦਿਆਂ ਇਹ ਸਾਰਾ ਕੁਝ ਤਾਂ ਮੈਂ ਚੋਣਵਾਂ ਲਿਖਿਆ ਏ। ਕਹਿਣੇ ਕੋ ਤੋ ਔਰ ਬਾਤੇ ਹਜ਼ਾਰ ਹੈਂ ਮਗਰ ਹਮ ਈ ਸੋ ਗਏ ਦਾਸਤਾਨ ਕਹਿਤੇ ਕਹਿਤੇ। ਹਾਂ ਤੇ ਜਦੋਂ ਸੱਚੇ ਪਾਤਸ਼ਾਹ ਜੀ ਦੇਸ਼ ਵਾਪਿਸ ਰਵਾਨਾ ਹੋ ਗਏ ਤਾਂ ਮਨ ਬਹੁਤ ਉਦਾਸ ਸੀ। ਅਸੀਂ ਤਾਂ ਚਾਹੁੰਦੇ ਸੀ ਸਦਾ ਈ ਇਹ ਸਮਾਂ ਬਣਿਆ ਰਵੇ। ਪਰ ਆਪ ਜੀ ਨੇ ਤਾਂ ਸਾਰੀ ਸ੍ਰਿਸਟੀ ਨੂੰ ਦਰਸ਼ਨ ਦੇ ਕੇ ਤਾਰਨਾ ਹੈ। ਆਪ ਜੀ ਦੇ ਪ੍ਰਸਥਾਨ ਮਗਰੋਂ ਵੀ ਫਿਜ਼ਾ ਵਿਚ ਖੁਸਬੂ ਬਾਕੀ ਹੈ। ਸਾਡੇ ਸ਼ਹਿਰ ਦਾ ਸਾਡੇ ਘਰਾਂ ਦਾ ਅਉਰਾ ਬਦਲ ਗਿਆ ਸੀ ਤੁਹਾਡੇ ਅਉਣ ਕਰਕੇ। ਅਜੇ ਤਕ ਉਹ ਮੇਲਾ ਅੱਖਾਂ ਵਿਚ ਹੈ, ਦਿਲ ਵਿਚ ਹੈ। ਸਾਨੂੰ ਭਰੇ ਪੂਰੇ ਕਰ ਗਏ ਓ। ਦੂਰ ਬੈਠਿਆਂ ਨੂੰ ਦਰਸ਼ਨਾ ਦੀ ਦਾਤ ਬਖਸ਼ ਕੇ ਗਏ।

ਵਡੇ ਭਾਗੀਂ ਸਾਨੂੰ ਸਤਿਗੁਰ ਮਿਲਿਆ।
ਤਨ, ਮਨ, ਸਾਡਾ ਕਮਲ ਵਾਂਗੂ ਖਿੜਿਆ।

ਮੇਲੇ ਦੀ ਸਮਾਪਤੀ ਤੋਂ ਮਗਰੋਂ ਜਦੋਂ ਘਰ ਆਏ ਤਾਂ ਇੰਜ ਜਾਪਦਾ ਸੀ ਜਿਵੇਂ ਸ੍ਰੀ ਭੈਣੀ ਸਾਹਿਬ ਦੇ ਹੋਲੇ-ਮਹਲੇ ਤੋਂ ਵਾਪਿਸ ਆਏ ਹੋਈਏ। ਚਿਟੇ ਕਪੜਿਆਂ ਨੂੰ ਧੋ ਧੋ ਕੇ ਵਿਹੜਾ ਭਰਿਆ ਪਿਆ ਸੀ। ਘਰ ਨੂੰ ਸਾਂਭ ਕਰਦਿਆਂ ਅਸੀ ਅੱਜੇ ਵੀ ਮੇਲੇ ਵਿਚ ਈ ਘੁੰਮ ਰਹੇ ਸਾਂ।




## 23 ਅਪ੍ਰੈਲ 2023: ਬੰਜਿਲ ਪਲੇਸ ਸਟੇਡੀਅਮ, ਮੈਲਬੌਰਨ ਆਸਟ੍ਰੇਲੀਆ ਵਿਖੇ

# ਵਿਸ਼ਵ ਸ਼ਾਂਤੀ ਵਾਸਤੇ ਧਾਰਮਕ ਸਦਭਾਵਨਾ ਅਤੇ ਇਕਸੁਰਤਾ ਕਾਨਫਰੰਸ ਨੂੰ ਵੱਖ-ਵੱਖ ਪ੍ਰਿੰਟ ਅਤੇ ਇਲੈਕਟ੍ਰੋਨਿਕ ਮੀਡੀਆ ਵਲੋਂ ਕਵਰ ਕਰਦੀਆਂ ਕੁਝ ਕਟਿੰਗਜ਼

## ਨਾਮਧਾਰੀ ਸਮਾਜ ਵੱਲੋਂ ਮੈਲਬੌਰਨ ਵਿੱਚ ਸਰਬ ਧਰਮ ਸੰਮੇਲਨ

### ਗੁਰੂ ਨਾਨਕ ਦੇਵ ਦੇ ਸਿਧਾਂਤਾਂ ਨੂੰ ਪੂਰੀ ਦੁਨੀਆ ਵਿੱਚ ਪ੍ਰਚਾਰਨ ਦਾ ਸੱਦਾ

**ਟ੍ਰਿਬਿਊਨ ਨਿਊਜ਼ ਸਰਵਿਸ**
ਮੈਲਬੌਰਨ, 25 ਅਪਰੈਲ

ਆਸਟਰੇਲੀਆ ਦੇ ਸ਼ਹਿਰ ਮੈਲਬੌਰਨ ਵਿੱਚ ਨਾਮਧਾਰੀ ਸਮਾਜ ਵੱਲੋਂ ਸਰਬ ਧਰਮ ਸੰਮੇਲਨ ਕਰਵਾਇਆ ਗਿਆ, ਜਿਸ ਵਿੱਚ ਵੱਖ ਵੱਖ ਧਰਮਾਂ ਦੇ ਨੁਮਾਇੰਦੇ ਸ਼ਾਮਲ ਹੋਏ। ਇਸ ਮੌਕੇ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਉਦੈ ਸਿੰਘ ਨੇ ਕਿਹਾ ਕਿ ਇਤਿਹਾਸ ਵਿੱਚ ਬਸਤੀਵਾਦੀ ਦੌਰ ਦੌਰਾਨ ਨਾਮਧਾਰੀ ਸੰਪਰਦਾ ਨੇ ਆਪਣੀਆਂ ਸ਼ਾਨਦਾਰ ਰਵਾਇਤਾਂ ਕਾਇਮ ਰੱਖਦਿਆਂ ਸਮਾਜ ਸੇਵਾ ਦੇ ਨਾਲ-ਨਾਲ ਮਨੁੱਖੀ ਆਜ਼ਾਦੀ, ਬਰਾਬਰੀ ਤੇ ਔਰਤਾਂ ਨੂੰ ਸਨਮਾਨ ਦੇਣ ਦੀ ਮੁਹਿੰਮ ਚਲਾਈ। ਉਨ੍ਹਾਂ ਕਿਹਾ ਕਿ ਨਾਮਧਾਰੀ ਸੰਪਰਦਾ ਦੀ ਨੀਂਹ ਅਧਿਆਤਮਵਾਦ ਅਤੇ ਗੁਰਬਾਣੀ 'ਤੇ ਟਿਕੀ ਹੈ। ਸਤਿਗੁਰੂ ਉਦੈ ਸਿੰਘ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਲੜਾਈ ਤੇ ਖਹਿਬਾਜ਼ੀ ਦੇ ਇਸ ਯੁੱਗ ਵਿੱਚ ਨਾਮਧਾਰੀ ਸਮਾਜ ਗੁਰੂ ਨਾਨਕ ਦੇਵ ਵੱਲੋਂ ਦਿੱਤੇ ਸੰਦੇਸ਼ ਨੂੰ ਸਾਰੀ ਦੁਨੀਆ ਵਿੱਚ ਲਿਜਾਣ ਲਈ ਯਤਨਸ਼ੀਲ ਹੈ। ਇਸ ਸਮਾਗਮ ਵਿੱਚ ਬਿਸ਼ਪ ਫਿਲਿਪ ਹੁਗਿੰਸ (ਐਂਗਲਿਕਨ ਚਰਚ), ਭ੍ਰਮਾ ਸਮਰਣ ਦਾਸ (ਬੋਚਾਸੰਵਾਸੀ ਅਕਸ਼ਰ ਪੁਰਸ਼ੋਤਮ ਸਵਾਮੀ ਨਰਾਇਣ ਸੰਸਥਾ-ਬੀਏਪੀਐੱਸ), ਇਮਤਿਆਜ਼ ਨਵੀਦ ਅਹਿਮਦ (ਅਹਿਮਦੀਆ ਮੁਸਲਿਮ ਸੰਸਥਾ), ਸ੍ਰੀਨਿਵਾਸਨ (ਹਿੰਦੂ ਮੰਦਿਰ ਵਿਕਟੋਰੀਆ), ਅਭਿਜੀਤ ਭਿੜੇ (ਮੈਂਬਰ ਆਫ ਹਿੰਦੂ ਕੌਂਸਲ ਆਸਟਰੇਲੀਆ), ਮੁਸਤਫ਼ਾ ਪੂਨਾਵਾਲਾ (ਦਵੂੱਧੀ ਬੋਹਰਾ ਮੁਸਲਿਮ ਲੀਡਰ), ਆਸਟਰੇਲੀਆ ਸਰਕਾਰ ਦੇ ਮੰਤਰੀ ਮਿਸਟਰ ਜੇਸਨ ਵੁਡ ਤੇ ਭਾਰਤੀ ਸਫ਼ੀਰ ਮਨਪ੍ਰੀਤ ਵੋਹਰਾ ਵੀ ਸ਼ਾਮਲ ਹੋਏ।



ਸਮਾਗਮ ਦੌਰਾਨ ਮੰਚ 'ਤੇ ਹਾਜ਼ਰ ਪਤਵੰਤੇ।

---

दैनिक बन्देमातरम (ऑफ लाहौर) दिल्ली/बुधवार, 10 मई, 2023

## नामधारी प्रमुख सतगुरू उदय सिंह जी के आह्वान पर ऑस्ट्रेलिया में प्रथम सर्वधर्म सम्मेलन

मेलबर्न। परम पावन श्री सतगुरू उदय सिंह जी के मार्गदर्शन और आशीर्वाद के साथ विश्व शांति पर चर्चा के लिए ऑस्ट्रेलिया के मेलबर्न शहर ने अपने पहले सर्वधर्म सम्मेलन की मेजबानी की। नामधारी समुदाय के आध्यात्मिक प्रमुख ने दुनिया भर के सभी धर्मों के नेताओं को आमंत्रित किया। ह्यहारमोनी फॉर वर्ल्ड पीसह्न के नाम से हुए इस सम्मेलन में विशेष रूप से बढ़ती धार्मिक असहिष्णुता और युद्ध के दौर में विश्व शांति का प्रचार करने के लिए सभी धर्मों को एक साथ लाने के लिए यह एक अद्भुत प्रयास रहा। विभिन्न धर्मों के अग्र नेताओं के विचार सुनने के लिए बड़ी संख्या में लोग एकत्रित हुए। सम्मेलन बंजिल प्लेस, नर्रे वॉरिन में आयोजित किया गया था जिसे नामधारी सिख सोसायटी ऑस्ट्रेलिया द्वारा आयोजित किया गया।

संध्या के लिए विषय उदबोधित करते हुए सतगुरू उदय सिंह जी ने धन्य होने की अनुभूति व्यक्त की। उन्होंने कहा कि ऑस्ट्रेलिया सभी धर्मों को मानने की स्वतंत्रता भी देता है और सभी धर्मों का अंगीकार भी करता है। उन्होंने सिख पवित्र ग्रंथ गुरू ग्रंथ साहिब की शिक्षाओं के साथ एकता के संदेश को लागू किया जिसमें किसी का अहंकार खोकर सर्वशक्तिमान में विलीन होना था। सिख धर्म के संस्थापक गुरू नानक देव जी के संदेश को फैलाना ही आज की सबसे बड़ी जरूरत है कि कोई भी धर्म श्रेष्ठ नहीं है और कोई भी धर्म हीन नहीं है। सम्मेलन में हर नेता ने अपने धर्मों के भीतर विश्व शांति के महत्व के बारे में बात की, चाहे वह इस्लाम हो, हिंदू धर्म हो, बौद्ध धर्म हो या ईसाई धर्म। सम्मेलन का उद्देश्य इस सामान्य समझ के साथ दुनिया भर के लोगों को एकजुट करना था कि सभी धर्म एक हैं और हम सभी एकजुट हैं।

सभा को भारतीय उच्चायुक्त मनप्रीत वोहरा ने भी संबोधित किया जिन्होंने खुले तौर पर कहा कि आज धार्मिक आस्थाओं का सही सार देखा गया। करूणा, अच्छे पड़ोसी और सभी के प्रति सम्मान की नीति ही सभी धर्मों की शिक्षा है और यही एक संदेश सभी के लिए जरूरी है। श्री वोहरा ने कहा कि विश्व शांति और धार्मिक सद्भाव के लिए यह समझ बहुत जरूरी है। उन्होंने इस बात पर प्रसन्नता व्यक्त की कि धार्मिक नेता और वहां मौजूद दर्शक सभी इस सच्चाई को स्वीकार करते हैं।

गाजियाबाद के पूर्व डिप्टी मेयर रहे निर्मल नामधारी जो अब ऑस्ट्रेलिया जा बसे हैं, उन्होंने सर्वधर्म सम्मेलन में विशिष्ट लोगों को आमंत्रित करने में काफी सहयोग दिया। सम्मेलन में नामधारी समुदाय के साथ-साथ सभी धर्मों के लोगों ने हिस्सा लिया। आयोजन में नामधारी समुदाय के समाज के प्रति कार्यों को भी याद किया गया और बैसाखी का पर्व भी मनाया गया। निर्मल नामधारी ने इस मौके पर नामधारी सिख समुदाय के 200 वर्ष पूरे होने पर भारत सरकार द्वारा जारी किए गए सिक्के भी दिखाए। इस मौके पर मेलबर्न में इंडियन कौंसिल जनरल डॉ. सुशील कुमार के अलावा सांसद एम्मा वुलिन, सांसद जैसवुड और अन्य गणमान्य लोगों ने भी हिस्सा लिया। समारोह के बाद सभी एक साथ बैठकर लंगर से प्रसाद भी छका। समारोह में मेलबर्न में डॉ. संतोष कुमार, मनोज कुमार आदि भी उपस्थित रहे।






---

6 LUDHIANA • TUESDAY • 25.4.2023

ਵੰਨ-ਸੁਵੰ

## ਨਾਮਧਾਰੀ ਸਿੱਖਾਂ ਨੇ ਆਸਟ੍ਰੇਲੀਆ 'ਚ ਆਯੋਜਿਤ ਕੀਤਾ ਵਿਸ਼ਵ ਸਦਭਾਵਨਾ ਸਮਾਰੋਹ, 3,000 ਲੋਕਾਂ ਸਮੇਤ ਕਈ ਵਿਦਵਾਨਾਂ ਨੇ ਕੀਤੀ ਸ਼ਮੂਲੀਅਤ

ਜਲੰਧਰ, 24 ਅਪ੍ਰੈਲ (ਇਟ.)-ਵਿਸ਼ਵ ਵਿਚ ਸ਼ਾਂਤੀ ਅਤੇ ਸਦਭਾਵਨਾ ਬਣਾਏ ਰੱਖਣ ਦੇ ਉਦੇਸ਼ ਨਾਲ ਨਾਮਧਾਰੀ ਸਿੱਖ ਸੋਸਾਇਟੀ ਮੈਲਬੋਰਨ ਆਸਟ੍ਰੇਲੀਆ ਅਤੇ ਐਨ. ਆਈ. ਡੀ. ਫਾਊਂਡੇਸ਼ਨ ਨਵੀਂ ਦਿੱਲੀ ਨੇ ਵਿਸ਼ਵ ਸ਼ਾਂਤੀ ਲਈ ਵਿਸ਼ਵ ਸਦਭਾਵਨਾ ਸਮਾਰੋਹ ਦਾ ਆਯੋਜਨ ਕੀਤਾ। ਸਮਾਰੋਹ ਨਾਮਧਾਰੀ ਸੰਪ੍ਰਦਾਇ ਦੇ ਮੁਖੀ ਸਤਿਗੁਰੂ ਉਦੈ ਸਿੰਘ ਦੇ ਮਾਰਗਦਰਸ਼ਨ ਨਾਲ ਸੰਪੰਨ ਹੋਇਆ।

ਸਮਾਰੋਹ ਦਾ ਆਯੋਜਨ ਬੰਜਿਲ ਪਲੇਸ, ਨਰੇ ਵਾਰੇਨ ਅਤੇ ਆਸਟ੍ਰੇਲੀਆ ਵਿਚ ਵੱਖ-ਵੱਖ ਭਾਈਚਾਰਿਆਂ ਅਤੇ ਧਾਰਮਿਕ ਸਮੂਹਾਂ ਨੂੰ ਇਕੱਠੇ ਲਿਆਉਣ ਅਤੇ ਸਦਭਾਵ ਅਤੇ ਸ਼ਾਂਤੀ ਨੂੰ ਹੱਲਾਸ਼ੇਰੀ ਦੇਣ ਦੇ ਉਦੇਸ਼ ਨਾਲ ਕੀਤਾ ਗਿਆ ਸੀ। ਸਦਭਾਵਨਾ ਅਤੇ ਯੂਨੀਵਰਸਲ ਭਾਈਚਾਰੇ ਦੇ ਸੰਦੇਸ਼ ਨੂੰ ਫੈਲਾਉਣ ਦੇ ਵੱਖ-ਵੱਖ ਭਾਈਚਾਰਿਆਂ ਦੇ ਵਿਦਵਾਨਾਂ ਬੁੱਧੀਜੀਵੀਆਂ, ਉਪਦੇਸ਼ਕਾਂ, ਸਿੱਖਿਆ ਸ਼ਾਸਤਰੀਆਂ ਅਤੇ ਪੁਜਾਰੀਆਂ ਨੇ ਇਸ ਪ੍ਰੋਗਰਾਮ ਵਿਚ ਭਾਗ ਲਿਆ। ਪ੍ਰੋਗਰਾਮ ਵਿਚ ਲਗਭਗ 3000 ਤੋਂ ਜ਼ਿਆਦਾ ਲੋਕ ਸ਼ਾਮਲ ਸਨ। ਇਹ ਪਹਿਲ ਸਾਰਿਆਂ ਨੂੰ ਇਕ ਮੰਚ 'ਤੇ ਲਿਆਉਣ ਦੀ ਇਕ ਕੋਸ਼ਿਸ਼ ਸੀ।

### ਸਿਰਫ ਧਰਮ ਤੋਂ ਪ੍ਰਾਪਤ ਹੁੰਦੀ ਹੈ ਸੱਚੀ ਸ਼ਾਂਤੀ

ਨਾਮਧਾਰੀ ਸੰਪ੍ਰਦਾਇ ਦੇ ਮੁਖੀ ਸਤਿਗੁਰੂ ਉਦੈ ਸਿੰਘ ਜੀ ਨੇ ਕਿਹਾ ਕਿ ਧਰਮ ਸਾਰਿਆਂ ਨੂੰ ਜੋੜਦਾ ਹੈ। ਧਰਮ ਦਾ ਅਰਥ ਸਿਰਫ ਪਿਆਰ ਅਤੇ ਸਦਭਾਵਨਾ ਹੈ। ਉਨ੍ਹਾਂ ਨੇ ਕਿਹਾ ਕਿ ਦੁਨੀਆ ਨੇ ਹਰੇਕ ਖੇਤਰ ਵਿਚ ਵਿਕਾਸ ਕਰ ਲਿਆ ਹੈ ਪਰ ਉਸਨੂੰ ਸੱਚੀ ਸ਼ਾਂਤੀ ਸਿਰਫ ਧਰਮ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਉਨ੍ਹਾਂ ਨੇ ਕਿਹਾ ਕਿ ਭਾਵੇਂ ਹੀ ਅਸੀ ਸਾਰਿਆਂ ਦਾ ਧਰਮ, ਭਾਈਚਾਰੇ, ਪੂਜਾ ਵਿਧੀਆਂ ਅਤੇ ਭਾਸ਼ਾਵਾਂ ਵੱਖ-ਵੱਖ ਹਨ ਪਰ ਅਸਲ ਵਿਚ ਅਸੀ ਸਾਰਿਆਂ ਦਾ ਇਕੋ ਹੀ ਧਰਮ ਹੈ।

ਇਸ ਲਈ ਇਹ ਸਾਰਿਆਂ ਦਾ ਫਰਜ਼ ਹੈ ਕਿ ਅਸੀਂ ਧਰਮ ਦੇ ਨਾਂ 'ਤੇ ਨਾ ਲੜੀਏ ਅਤੇ ਮਿਲ ਕੇ ਵਿਸ਼ਵ ਸ਼ਾਂਤੀ ਲਈ ਕੋਸ਼ਿਸ਼ ਕਰੀਏ। ਉਨ੍ਹਾਂ ਨੇ ਇਸ ਸੰਮੇਲਨ ਵਿਚ ਜਾਤੀ, ਧਰਮ, ਰੰਗ ਅਤੇ ਖੇਤਰੀ ਵਿਤਕਰਿਆਂ ਤੋਂ ਉੱਪਰ ਉੱਠਕੇ ਸਦਭਾਵ ਅਤੇ ਵਿਸ਼ਵ ਸ਼ਾਂਤੀ 'ਤੇ ਧਿਆਨ ਕੇਂਦਰਿਤ ਕਰਨ ਲਈ ਸਾਰਿਆਂ ਨੂੰ ਪ੍ਰੇਰਿਤ ਕੀਤਾ।

### ਆਸਟ੍ਰੇਲੀਆ ਦੇ ਮੰਤਰੀ ਬੋਲੇ ਇਹ ਇਕ ਅਦਭੁੱਤ ਤਜਰਬਾ

ਇਸ ਮੌਕੇ 'ਤੇ ਬੋਲਦੇ ਹੋਏ ਆਸਟ੍ਰੇਲੀਆ ਦੇ ਸਮੁਦਾਇਕ ਸੁਰੱਖਿਆ, ਪ੍ਰਵਾਸੀ ਮਾਮਲਿਆਂ ਅਤੇ ਬਹੁ-ਸੱਭਿਆਚਾਰੀ ਮਾਮਲਿਆਂ ਦੇ ਮੰਤਰੀ ਜੇਸਨ ਵੁੱਡ ਨੇ ਕਿਹਾ ਕਿ ਇਹ ਇਕ ਸ਼ਾਨਦਾਰ ਮੌਕਾ ਸੀ ਜਿਸ ਵਿਚ ਸਾਰੇ ਧਾਰਮਿਕ ਨੇਤਾ ਇਕੱਠੇ ਸ਼ਾਂਤੀ ਅਤੇ ਸਦਭਾਵਨਾ ਦੇ ਸੰਦੇਸ਼ ਨਾਲ ਸ਼ਾਮਲ ਹੋਏ।

ਇੰਨੇ ਸਾਰੇ ਧਾਰਮਿਕ ਨੇਤਾਵਾਂ ਦਾ ਵਿਸ਼ਵ ਸ਼ਾਂਤੀ ਦੀ ਲੋੜ ਬਾਰੇ ਗੱਲ ਕਰਨਾ ਇਕ ਅਦਭੁੱਤ ਤਜਰਬਾ ਹੈ। ਇਹ ਦੁਨੀਆ ਭਰ ਵਿਚ ਹਾਂ-ਪੱਖੀ ਸੰਦੇਸ਼ ਭੇਜਣ ਵਾਲਾ ਮੌਕਾ ਸੀ ਜਿਥੇ ਧਾਰਮਿਕ ਨੇਤਾਵਾਂ ਦਾ ਹੋਣਾ ਅਹਿਮ ਹੈ।

### ਪੀ. ਐੱਮ. ਮੋਦੀ ਦੀ ਹੋਈ ਰੱਜ ਕੇ ਤਾਰੀਫ

ਅਹਿਮਦੀਆ ਮੁਸਲਿਮ ਭਾਈਚਾਰੇ ਵਿਕਟੋਰੀਆ ਦੇ ਮੈਂਬਰ ਅਤੇ ਪਾਕਿਸਤਾਨੀ ਮੂਲ ਦੇ ਡਾ. ਤਾਰਿਕ ਬਟ ਨੇ ਕਿਹਾ ਕਿ ਇਹ ਆਯੋਜਨ ਇਕ ਵੱਡੀ ਪਹਿਲ ਹੈ ਜਿਸ ਵਿਚ ਸਾਰੇ ਭਾਈਚਾਰਿਆਂ ਨੂੰ ਇਕੱਠੇ ਇਕ ਮੰਚ 'ਤੇ ਲਿਆਉਣ ਦੀ ਸਫਲ ਕੋਸ਼ਿਸ਼ ਕੀਤੀ ਗਈ ਹੈ। ਉਨ੍ਹਾਂ ਨੇ ਕਿਹਾ ਕਿ ਪੀ. ਐੱਮ. ਮੋਦੀ ਸਾਰੇ ਭਾਈਚਾਰਿਆਂ ਨੂੰ ਇਕ-ਦੂਜੇ ਨਾਲ ਜੋੜਨ ਲਈ ਬਿਹਤਰੀਨ ਕੰਮ ਕਰ ਕੇ ਸਦਭਾਵਨਾ ਅਤੇ ਸ਼ਾਂਤੀ ਨੂੰ ਹੱਲਾਸ਼ੇਰੀ ਦੇ ਰਹੇ ਹਨ। ਪ੍ਰਧਾਨ ਮੰਤਰੀ ਨਰਿੰਦਰ ਮੋਦੀ ਦੇ ਵਿਅਕਤੀਤਵ ਦੀ ਖਾਸੀਅਤ ਹੈ ਕਿ ਸਾਰੇ ਧਰਮਾਂ ਦੇ ਲੋਕ ਆਪਣੇ ਧਾਰਮਿਕ ਝੁਕਾਅ ਦੀ ਪ੍ਰਵਾਹ ਕੀਤੇ ਬਿਨਾ ਉਨ੍ਹਾਂ ਦੀ ਪਾਲਣਾ ਕਰ ਰਹੇ ਹਨ।

ਇਸ ਮੌਕੇ ਐਨ. ਆਈ. ਡੀ. ਫਾਊਂਡੇਸ਼ਨ ਦੇ ਮੁੱਖ ਸਲਾਹਕਾਰ ਸਤਨਾਮ ਸਿੰਘ ਸੰਧੂ, ਆਸਟ੍ਰੇਲੀਆ ਵਿਚ ਭਾਰਤੀ ਹਾਈ ਕਮਿਸ਼ਨਰ ਮਨਪ੍ਰੀਤ ਵੋਹਰਾ ਅਤੇ ਮੈਲਬੋਰਨ ਵਿਚ ਭਾਰਤ ਕੌਂਸਲੇਟ ਜਨਰਲ ਡਾ. ਸੁਸ਼ੀਲ ਕੁਮਾਰ ਇਸ ਸਮਾਰੋਹ ਵਿਚ ਸਨਮਾਨਿਤ ਮੁੱਖ ਮਹਿਮਾਨ ਸਨ।



---

मेट्रो मीडिया

नई दिल्ली, शुक्रवार, 5 मई 2023

सम्मेलन — नामधारी समुदाय के आध्यात्मिक प्रमुख ने दुनिया भर में मेलबर्न के 12 विविध धार्मिक गुटों के नेताओं को आमंत्रित किया

## ऑस्ट्रेलिया में विश्व शांति के लिए धार्मिक सद्भाव कार्यक्रम अयोजित

**मेलबर्न, मेट्रो मीडिया।**

परम पावन श्री सतगुरु उदय सिंह जी के मार्गदर्शन और आशीर्वाद के तहत विश्व शांति पर चर्चा करने के लिए ऑस्ट्रेलिया ने अपने पहले बहु-विश्वास सम्मेलनों में से एक को एक साथ देखा। नामधारी समुदाय के आध्यात्मिक प्रमुख ने दुनिया भर में मेलबर्न के 12 विविध धार्मिक गुटों के नेताओं को आमंत्रित किया। 'विश्व शांति के लिए धार्मिक सद्भाव' नामक यह कार्यक्रम, विशेष रूप से बढ़ती धार्मिक असहिष्णुता और युद्ध के समय में, विश्व शांति का प्रचार करने के लिए धर्मों को एक साथ लाने का एक नया प्रयास है। विभिन्न धर्मों के अनुयायी बड़ी संख्या में सम्मेलन शामिल हुए, सम्मेलन बंजिल प्लेस, नर्रे वॉरिन में आयोजित किया गया था और नामधारी सिख सोसाइटी ऑस्ट्रेलिया द्वारा आयोजित किया गया।

संध्या के लिए स्वर सेट करते हुए सतगुरु उदय सिंह जी ने धन्य होने की अनुभूति व्यक्त की कि ऑस्ट्रेलिया विभिन्न धर्मों को मानने की स्वतंत्रता की अनुमति देता है। उन्होंने सिख पवित्र ग्रंथ, गुरु ग्रंथ साहिब की शिक्षाओं के साथ एकता के इस संदेश को लागू किया, जिसमें किसी का अहंकार खोकर सर्वशक्तिमान के साथ एकजुट होना था। सिख धर्म के संस्थापक गुरु नानक देव जी के संदेश को फैलाना कि कोई भी धर्म श्रेष्ठ या हीन नहीं है। सम्मेलन में हर नेता ने अपने धर्मों के भीतर विश्व शांति के महत्व के बारे में बात की, चाहे वह इस्लाम हो, हिंदू धर्म हो, बौद्ध धर्म हो या ईसाई धर्म। इस सामान्य समझ के साथ, सम्मेलन का उद्देश्य दुनिया भर में लोगों को एकजुट करने के लिए धर्म का उपयोग करने के द्वार खोलना था।

सभा को भारतीय उच्चायुक्त मनप्रीत वोहरा ने भी संबोधित किया, जिन्होंने खुले तौर पर कहा कि आज धार्मिक आस्थाओं का सही सार देखा गया। करुणा, अच्छे पड़ोसी और सभी के प्रति सम्मान की आपसी बातचीत में यह स्पष्ट था कि सभी धर्मों की शिक्षाएं अंततः एक ही संदेश फैलाती हैं। यह समझ, श्री वोहरा ने कहा धार्मिक सद्भाव और विश्व शांति प्राप्त करने में मदद करने के लिए महत्वपूर्ण है। उन्होंने भारत की विविधता के एक उपयुक्त प्रतिबिंब के रूप में नेताओं और दर्शकों दोनों की विविधता पर प्रसन्नता व्यक्त की।

सम्मेलन में वक्ताओं में विभिन्न हिंदु, मुस्लिम, ईसाई, इस्कॉन और बौद्ध गुटों के प्रतिनिधि शामिल थे।



# ਦੁਨੀਆ ਨੂੰ ਬਲਦੀ ਅੱਗ 'ਚੋਂ ਕੱਢਣ ਲਈ ਗੁਰੂ ਨਾਨਕ ਦੇ ਰਾਹ 'ਤੇ ਤੁਰਨਾ ਪਵੇਗਾ : ਸਤਿਗੁਰੂ ਉਦੇ ਸਿੰਘ




ਆਸਟ੍ਰੇਲੀਆ ਦੇ ਮੈਲਬੌਰਨ ਵਿਖੇ ਨਾਮਧਾਰੀ ਸਮਾਜ ਵਲੋਂ ਕਰਵਾਏ ਇਕ ਸਰਬ ਧਰਮ ਸੰਮੇਲਨ ਸਮਾਗਮ ਦੇ ਦ੍ਰਿਸ਼।

ਫ਼ਰੀਦਕੋਟ, 6 ਮਈ (ਜ.ਬ.)- ਆਸਟ੍ਰੇਲੀਆ ਦੇ ਮੈਲਬੌਰਨ ਵਿਖੇ ਨਾਮਧਾਰੀ ਸਮਾਜ ਵਲੋਂ ਇਕ ਸਰਬ ਧਰਮ ਸੰਮੇਲਨ ਕਰਵਾਇਆ ਗਿਆ ਜਿਸ ਵਿਚ ਵੱਖ-ਵੱਖ ਧਰਮਾਂ ਦੇ ਨੁਮਾਇੰਦੇ ਸ਼ਾਮਲ ਹੋਏ। ਇਸ ਮੌਕੇ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਉਦੇ ਸਿੰਘ ਨੇ ਕਿਹਾ ਕਿ ਇਤਿਹਾਸ ਵਿਚ ਬਸਤੀਵਾਦੀ ਦੇ ਦੌਰ ਦੌਰਾਨ ਨਾਮਧਾਰੀ ਸੰਪਰਦਾ ਨੇ ਆਪਣੀਆਂ ਸ਼ਾਨਦਾਰ ਰਵਾਇਤਾਂ ਨੂੰ ਕਾਇਮ ਰੱਖਦਿਆਂ ਸਮਾਜ ਸੇਵਾ ਦੇ ਨਾਲ-ਨਾਲ ਮਨੁੱਖੀ ਆਜ਼ਾਦੀ ਬਰਾਬਰਤਾ ਅਤੇ ਔਰਤਾਂ ਨੂੰ ਬਰਾਬਰ ਦਾ ਸਨਮਾਨ ਦੇਣ ਦੀ ਮੁਹਿਮ ਚਲਾਈ।

ਸਤਿਗੁਰੂ ਉਦੇ ਸਿੰਘ ਨੇ ਕਿਹਾ ਕਿ ਨਾਮਧਾਰੀ ਸੰਪਰਦਾ ਦੀ ਨੀਂਹ ਅਧਿਆਤਮਕ ਅਤੇ ਗੁਰਬਾਣੀ 'ਤੇ ਟਿਕੀ ਹੋਈ ਹੈ।

ਸਤਿਗੁਰੂ ਰਾਮ ਸਿੰਘ ਜੀ ਨੂੰ ਆਜ਼ਾਦੀ ਸੰਗਰਾਮ ਦੌਰਾਨ ਚਲਾਈ ਗਈ ਨਾ-ਮਿਲਵਰਤਨ ਲਹਿਰ ਦੇ ਬਾਨੀ ਵਜੋਂ ਜਾਣਿਆ ਜਾਂਦਾ ਹੈ। ਸਮਾਜ ਸੁਧਾਰ ਲਹਿਰ ਦੌਰਾਨ ਵਿਧਵਾਵਾਂ ਦੇ ਵਿਆਹਾਂ ਦੀ ਰਵਾਇਤ ਤੋੜ ਕੇ ਉਨ੍ਹਾਂ ਵੱਡਾ ਇਨਕਲਾਬੀ ਕਦਮ ਪੁੱਟਿਆ ਸੀ।

ਸਤਿਗੁਰੂ ਉਦੇ ਸਿੰਘ ਨੇ ਇਸ ਸਮਾਗਮ 'ਚ ਸ਼ਿਰਕਤ ਕਰਦਿਆਂ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਅੱਜ ਦੁਨੀਆ ਜਦੋਂ ਯੁੱਧ ਰੂਪੀ ਬਲਦੀ ਅੱਗ 'ਤੇ ਬੈਠੀ ਹੈ, ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਜਿਵੇਂ ਸ੍ਰੀ ਗੁਰੂ ਨਾਨਕ ਸਾਹਿਬ ਨੇ ਉਦਾਸੀਆਂ ਕਰ ਕੇ ਸਭ ਥਾਈਂ ਇਕ ਓਂਕਾਰ ਦਾ ਸੰਦੇਸ਼ ਦਿੱਤਾ ਸੀ।

ਅੱਜ ਉਸ ਉਪਰਾਲੇ ਨੂੰ ਲੈ ਕੇ ਨਾਮਧਾਰੀ ਸਮਾਜ ਅੱਗੇ ਵੱਧ ਰਿਹਾ ਹੈ ਅਤੇ ਇਸ ਵਿਚ ਬਹੁਤ ਸਾਰੇ ਧਰਮਾਂ ਦੇ ਲੋਕਾਂ ਦਾ ਸਹਿਯੋਗ ਹੈ।

ਵੱਖ-ਵੱਖ ਧਰਮਾਂ ਦੇ ਮੁਖੀ ਮੈਲਬੌਰਨ ਦੇ ਇਸ ਸਮਾਗਮ ਵਿਚ ਆਏ ਜਿਨ੍ਹਾਂ ਵਿਚ ਬਿਸ਼ਪ ਫਿਲਿਪ ਹੁੱਸ (ਅਗਲਿਕਨ ਚਰਚ), ਮਾ ਸਮਰਣ ਦਾਸ (ਬਚਾਸਵਾਸੀ ਅਕਸ਼ਰ ਪੁਰਸ਼ਤਮ ਸਵਾਮੀ ਨਰਾਇਣ ਸੰਸਥਾ), ਇਮਤਿਆਜ਼ ਨਵੀਦ ਅਹਿਮਦ (ਅਹਿਮਦੀਆ ਮੁਸਲਿਮ ਸੰਸਥਾ), ਸ਼੍ਰੀ ਨਿਵਾਸਨ ਹਿੰਦੂ ਮੰਦਿਰ ਵਿਕਟੋਰੀਆ), ਅਭਿਜੀਤ ਭਿੜੇ (ਮੈਂਬਰ ਆਫ ਹਿੰਦੂ ਕੌਂਸਿਲ ਆਸਟ੍ਰੇਲੀਆ), ਮੁਸਤਫਾ ਪੂਨਾ ਵਾਲਾ (ਦਵੱਧੀ ਬਹਰਾ ਮੁਸਲਿਮ ਲੀਡਰ) ਆਸਟ੍ਰੇਲੀਆ ਸਰਕਾਰ ਦੇ ਮੰਤਰੀ ਮਿਸਟਰ ਜੇਸ਼ਨ ਵੁਡ ਅਤੇ ਭਾਰਤੀ ਸਫ਼ੀਰ ਮਨਪ੍ਰੀਤ ਵੋਹਰਾ ਅਤੇ ਅਹਿਮਦੀਆ ਮੁਸਲਮ ਸਮਾਜ ਤੋਂ ਡਾ. ਤਾਰਿਕ ਭੱਟ ਆਦਿ ਸ਼ਾਮਲ ਹੋਏ।




روزنامہ میرا وطن
www.merawatandaily.com

دنیا جہان

Roznama Mera Watan
New Delhi, Friday, 05, May, 2023

6


# آسٹریلیا میں عالمی امن کے لیے مذہبی ہم آہنگی کے پروگرام کا انعقاد





29 ਅਪ੍ਰੈਲ 2023


### ਵਿਸ਼ਵ ਸ਼ਾਂਤੀ ਲਈ ਨਾਮਧਾਰੀ ਸੰਗਤ ਨੇ ਆਸਟ੍ਰੇਲੀਆ 'ਚ ਕਰਵਾਇਆ ਵਿਸ਼ਵ ਸਦਭਾਵਨਾ ਸਮਾਰੋਹ

# ਨਾਮ ਸਿਮਰਨ ਨਾਲ ਮਿਲਦੀ ਹੈ ਮਨ ਨੂੰ ਸ਼ਾਂਤੀ : ਸਤਿਗੁਰੂ ਉਦੇ ਸਿੰਘ ਜੀ

## ਵੱਖ-ਵੱਖ ਧਰਮਾਂ ਦੇ ਆਗੂਆਂ ਨੇ ਕੀਤੀ ਸ਼ਮੂਲੀਅਤ : ਹਜ਼ਾਰਾਂ ਦੀ ਗਿਣਤੀ 'ਚ ਸੰਗਤਾਂ ਪੁੱਜੀਆਂ




ਅਸਟ੍ਰੇਲੀਆ ਵਿਖੇ ਨਾਮਧਾਰੀ ਸੰਗਤ ਵੱਲੋਂ ਕਰਵਾਏ ਸਦਭਾਵਨਾ ਸਮਾਰੋਹ 'ਚ ਬਿਰਾਜਮਾਨ ਸਤਿਗੁਰੂ ਉਦੇ ਸਿੰਘ ਜੀ ਤੇ ਵੱਖ-ਵੱਖ ਧਰਮਾਂ ਦੇ ਆਗੂ ਅਤੇ ਵੱਡੀ ਗਿਣਤੀ 'ਚ ਹਾਜ਼ਰ ਸੰਗਤਾਂ।

ਲੁਧਿਆਣਾ • ਲਖਵੀਰ ਸਿੰਘ ਬੱਦੋਵਾਲ

ਵਿਸ਼ਵ 'ਚ ਸ਼ਾਂਤੀ ਅਤੇ ਸਦਭਾਵਨਾ ਬਣਾਏ ਰੱਖਣ ਦੇ ਉਦੇਸ਼ ਨਾਲ ਨਾਮਧਾਰੀ ਸਿੱਖ ਸੋਸਾਇਟੀ ਮੈਲਬੌਰਨ (ਆਸਟ੍ਰੇਲੀਆ) ਤੇ ਔਨ. ਆਈ. ਡੀ. ਫਾਊਂਡੇਸ਼ਨ ਨਵੀਂ ਦਿੱਲੀ ਨੇ ਵਿਸ਼ਵ ਸ਼ਾਂਤੀ ਲਈ ਵਿਸ਼ਵ ਸਦਭਾਵਨਾ ਸਮਾਰੋਹ ਦਾ ਆਯੋਜਨ ਕੀਤਾ, ਜੋ ਨਾਮਧਾਰੀ ਸੰਪ੍ਰਦਾਇ ਦੇ ਮੁਖੀ ਸਤਿਗੁਰੂ ਉਦੇ ਸਿੰਘ ਦੇ ਮਾਰਗਦਰਸ਼ਨ ਨਾਲ ਸੰਪੰਨ ਹੋਇਆ। ਸਮਾਰੋਹ ਦਾ ਆਯੋਜਨ ਬੰਜਿਲ ਪਲੇਸ, ਨਰੇ ਵਾਰੇਨ ਅਤੇ ਆਸਟ੍ਰੇਲੀਆ 'ਚ ਵੱਖ-ਵੱਖ ਭਾਈਚਾਰਿਆਂ ਅਤੇ ਧਾਰਮਿਕ ਸਮੂਹਾਂ ਨੂੰ ਇਕੱਠੇ ਲਿਆਉਣ ਅਤੇ ਸਦਭਾਵ ਤੇ ਸ਼ਾਂਤੀ ਨੂੰ ਹੱਲਾਸ਼ੇਰੀ ਦੇਣ ਦੇ ਉਦੇਸ਼ ਨਾਲ ਕੀਤਾ ਗਿਆ ਸੀ। ਸਦਭਾਵਨਾ ਅਤੇ ਯੂਨੀਵਰਸਲ ਭਾਈਚਾਰੇ ਦੇ ਸੰਦੇਸ਼ ਨੂੰ ਫੈਲਾਉਣ ਦੇ ਵੱਖ-ਵੱਖ ਭਾਈਚਾਰਿਆਂ ਦੇ ਵਿਦਵਾਨਾਂ, ਬੁੱਧੀਜੀਵੀਆਂ, ਉਪਦੇਸ਼ਕਾਂ, ਸਿੱਖਿਆ ਸ਼ਾਸਤਰੀਆਂ ਅਤੇ ਬੁਲਾਰਿਆਂ ਨੇ ਇਸ ਪ੍ਰੋਗਰਾਮ ਵਿੱਚ ਭਾਗ ਲਿਆ। ਪ੍ਰੋਗਰਾਮ 'ਚ ਲਗਭਗ 3000 ਤੋਂ ਵੱਧ ਲੋਕ ਸ਼ਾਮਲ ਹੋਏ। ਇਹ ਪਹਿਲ ਸਾਰਿਆਂ ਨੂੰ ਇਕ ਮੰਚ 'ਤੇ ਲਿਆਉਣ ਦੀ ਇਕ ਕੋਸ਼ਿਸ਼ ਸੀ। ਨਾਮਧਾਰੀ ਸੰਪ੍ਰਦਾਇ ਦੇ ਮੁਖੀ ਸਤਿਗੁਰੂ ਉਦੇ ਸਿੰਘ ਜੀ ਨੇ ਕਿਹਾ ਕਿ ਧਰਮ ਸਾਰਿਆਂ ਨੂੰ ਜੋੜਦਾ ਹੈ। ਧਰਮ ਦਾ ਅਰਥ ਸਿਰਫ ਪਿਆਰ ਅਤੇ ਸਦਭਾਵਨਾ ਹੈ। ਉਨ੍ਹਾਂ ਕਿਹਾ ਕਿ ਦੁਨੀਆ ਨੇ ਹਰੇਕ ਖੇਤਰ ਵਿੱਚ ਵਿਕਾਸ ਕਰ ਲਿਆ ਹੈ ਪਰ ਉਸ ਨੂੰ ਸੱਚੀ ਸ਼ਾਂਤੀ ਸਿਰਫ ਧਰਮ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਉਨ੍ਹਾਂ ਕਿਹਾ ਕਿ ਭਾਵੇਂ ਹੀ ਸਾਰਿਆਂ ਦਾ ਧਰਮ, ਭਾਈਚਾਰੇ, ਪੂਜਾ ਵਿਧੀਆਂ ਅਤੇ ਭਾਸ਼ਾਵਾਂ ਵੱਖ-ਵੱਖ ਹਨ ਪਰ ਅਸਲ 'ਚ ਸਾਡਾ ਸਾਰਿਆਂ ਦਾ ਇਕੋ ਹੀ ਧਰਮ ਹੈ। ਇਸ ਲਈ ਇਹ ਸਾਰਿਆਂ ਦਾ ਫਰਜ਼ ਹੈ ਕਿ ਅਸੀਂ ਧਰਮ ਦੇ ਨਾਂ 'ਤੇ ਨਾ ਲੜੀਏ ਅਤੇ ਮਿਲ ਕੇ ਵਿਸ਼ਵ ਸ਼ਾਂਤੀ ਲਈ ਕੋਸ਼ਿਸ਼ ਕਰੀਏ। ਉਨ੍ਹਾਂ ਇਸ ਸੰਮੇਲਨ 'ਚ ਜਾਤੀ, ਧਰਮ, ਰੰਗ ਅਤੇ ਖੇਤਰੀ ਵਿਤਕਰਿਆਂ ਤੋਂ ਉੱਪਰ ਉੱਠ ਕੇ ਸਦਭਾਵ ਅਤੇ ਵਿਸ਼ਵ ਸ਼ਾਂਤੀ 'ਤੇ ਧਿਆਨ ਕੇਂਦਰਿਤ ਕਰਨ ਲਈ ਸਾਰਿਆਂ ਨੂੰ ਪ੍ਰੇਰਿਤ ਕੀਤਾ। ਇਸ ਮੌਕੇ 'ਤੇ ਬੋਲਦਿਆਂ ਆਸਟ੍ਰੇਲੀਆ ਦੇ ਸਮੁਦਾਇਕ ਸੁਰੱਖਿਆ, ਪ੍ਰਵਾਸੀ ਸੇਵਾਵਾਂ ਅਤੇ ਬਹੁ-ਸੰਸਕ੍ਰਿਤੀ ਮਾਮਲਿਆਂ ਦੇ ਮੰਤਰੀ ਜੇਸਨ ਵੁੱਡ ਨੇ ਕਿਹਾ ਕਿ ਇਹ ਇਕ ਸ਼ਾਨਦਾਰ ਮੌਕਾ ਸੀ, ਜਿਸ ਵਿੱਚ ਸਾਰੇ ਧਾਰਮਿਕ ਨੇਤਾ ਇਕੱਠੇ ਸ਼ਾਂਤੀ ਅਤੇ ਸਦਭਾਵਨਾ ਦੇ ਸੰਦੇਸ਼ ਨਾਲ ਸ਼ਾਮਲ ਹੋਏ। ਇੰਨੇ ਸਾਰੇ ਧਾਰਮਿਕ ਨੇਤਾਵਾਂ ਦਾ ਵਿਸ਼ਵ ਸ਼ਾਂਤੀ ਦੀ ਲੋੜ ਬਾਰੇ ਗੱਲ ਕਰਨਾ ਇਕ ਅਦਭੁੱਤ ਤਜ਼ਰਬਾ ਹੈ। ਇਹ ਦੁਨੀਆ ਭਰ ਵਿੱਚ ਹਾਂ-ਪੱਖੀ ਸੰਦੇਸ਼ ਭੇਜਣ ਵਾਲਾ ਮੌਕਾ ਸੀ, ਜਿਥੇ ਧਾਰਮਿਕ ਨੇਤਾਵਾਂ ਦਾ ਹੋਣਾ ਅਹਿਮ ਹੈ। ਅਹਿਮਦੀਆ ਮੁਸਲਿਮ ਭਾਈਚਾਰੇ ਵਿਕਟੋਰੀਆ ਦੇ ਮੈਂਬਰ ਅਤੇ ਪਾਕਿਸਤਾਨੀ ਮੂਲ ਦੇ ਡਾ. ਤਾਰਿਕ ਬਟ ਨੇ ਕਿਹਾ ਕਿ ਇਹ ਆਯੋਜਨ ਇਕ ਵੱਡੀ ਪਹਿਲ ਹੈ, ਜਿਸ ਵਿੱਚ ਸਾਰੇ ਭਾਈਚਾਰਿਆਂ ਨੂੰ ਇਕੱਠੇ ਇਕ ਮੰਚ 'ਤੇ ਲਿਆਉਣ ਦੀ ਸਫਲ ਕੋਸ਼ਿਸ਼ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਪੀ. ਐੱਮ. ਮੋਦੀ ਸਾਰੇ ਭਾਈਚਾਰਿਆਂ ਨੂੰ ਇਕ-ਦੂਸਰੇ ਨਾਲ ਜੋੜਨ ਲਈ ਬਿਹਤਰੀਨ ਕੰਮ ਕਰਕੇ ਸਦਭਾਵਨਾ ਅਤੇ ਸ਼ਾਂਤੀ ਨੂੰ ਹੱਲਾਸ਼ੇਰੀ ਦੇ ਰਹੇ ਹਨ। ਪ੍ਰਧਾਨ ਮੰਤਰੀ ਨਰਿੰਦਰ ਮੋਦੀ ਦੇ ਵਿਅਕਤੀਤਵ ਦੀ ਖਾਸੀਅਤ ਹੈ ਕਿ ਸਾਰੇ ਧਰਮਾਂ ਦੇ ਲੋਕ ਆਪਣੇ ਧਾਰਮਿਕ ਝੁਕਾਅ ਦੀ ਪ੍ਰਵਾਹ ਕੀਤੇ ਬਿਨਾਂ ਉਨ੍ਹਾਂ ਦੀ ਪਾਲਣਾ ਕਰ ਰਹੇ ਹਨ। ਇਸ ਮੌਕੇ ਔਨ. ਆਈ. ਡੀ. ਫਾਊਂਡੇਸ਼ਨ ਦੇ ਮੁੱਖ ਸਲਾਹਕਾਰ ਸਤਨਾਮ ਸਿੰਘ ਸੰਧੂ, ਆਸਟ੍ਰੇਲੀਆ 'ਚ ਭਾਰਤੀ ਹਾਈ ਕਮਿਸ਼ਨਰ ਮਨਪ੍ਰੀਤ ਵੋਹਰਾ ਅਤੇ ਮੈਲਬੋਰਨ ਵਿੱਚ ਭਾਰਤ ਕੌਂਸਲੇਟ ਜਨਰਲ ਡਾ. ਸੁਸ਼ੀਲ ਕੁਮਾਰ ਸਮਾਰੋਹ 'ਚ ਸਨਮਾਨਿਤ ਮੁੱਖ ਮਹਿਮਾਨ ਸਨ।

## ਪੰਜਾਬੀ ਜਾਗਰਣ (ਆਸਟ੍ਰੇਲੀਆ)

# ਮੈਲਬੌਰਨ 'ਚ ਨਾਮਧਾਰੀ ਸਰਬ ਧਰਮ ਸੰਮੇਲਨ

### ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨੂੰ ਲੈ ਕੇ ਅੱਗੇ ਵੱਧ ਰਿਹਾ ਨਾਮਧਾਰੀ ਸਮਾਜ
### -ਸਤਿਗੁਰੂ ਉਦੇ ਸਿੰਘ

ਵੈਬ ਡੈਸਕ, ਜਲੰਧਰ : ਮੈਲਬੌਰਨ (ਆਸਟ੍ਰੇਲੀਆ) ਵਿਖੇ ਨਾਮਧਾਰੀ ਸਮਾਜ ਵੱਲੋਂ ਇਕ ਸਰਬ ਧਰਮ ਸੰਮੇਲਨ ਕਰਵਾਇਆ ਗਿਆ। 23 ਅਪ੍ਰੈਲ ਨੂੰ ਕਰਵਾਏ ਗਏ ਇਸ ਸੰਮੇਲਨ ਵਿਚ ਵੱਖ-ਵੱਖ ਧਰਮਾਂ ਦੇ ਨੁਮਾਇੰਦੇ ਸ਼ਾਮਲ ਹੋਏ । ਇਸ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਉਦੇ ਸਿੰਘ ਨੇ ਕਿਹਾ ਕਿ ਇਤਿਹਾਸ ਵਿਚ ਬਸਤੀਵਾਦੀ ਦੌਰ ਦੌਰਾਨ ਨਾਮਧਾਰੀ ਸੰਪਰਦਾ ਨੇ ਆਪਣੀਆਂ ਸ਼ਾਨਦਾਰ ਰਵਾਇਤਾਂ ਕਾਇਮ ਰੱਖਦਿਆਂ ਸਮਾਜ ਸੇਵਾ ਦੇ ਨਾਲ ਨਾਲ ਮਨੁੱਖੀ ਆਜ਼ਾਦੀ ਬਰਾਬਰਤਾ ਅਤੇ ਔਰਤਾਂ ਨੂੰ ਬਰਾਬਰ ਦਾ ਸਨਮਾਨ ਦੇਣ ਦੀ ਮੁਹਿੰਮ ਚਲਾਈ ਸਤਿਗੁਰੂ ਉਦੇ ਸਿੰਘ ਨੇ ਕਿਹਾ ਕਿ ਨਾਮਧਾਰੀ ਸੰਪਰਦਾ ਦੀ ਨੀਂਹ ਅਧਿਆਤਮਕ ਅਤੇ ਗੁਰਬਾਣੀ ਤੇ ਟਿਕੀ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਆਜ਼ਾਦੀ ਸੰਗਰਾਮ ਦੌਰਾਨ ਨਾਮਿਲਵਰਤਨ ਲਹਿਰ ਦਾ ਬਾਨੀ ਵਜੋਂ ਜਾਣਿਆ ਜਾਂਦਾ ਹੈ। ਸਮਾਜ ਸੁਧਾਰ ਲਹਿਰ ਦੌਰਾਨ ਵਿਧਵਾਵਾਂ ਦੇ ਵਿਆਹਾਂ ਦੀ ਰਵਾਇਤ ਤੋੜ ਕੇ ਉਨ੍ਹਾਂ ਵੱਡਾ ਇਨਕਲਾਬੀ ਕਦਮ ਪੁੱਟਿਆ। ਸਤਿਗੁਰੂ ਉਦੇ ਸਿੰਘ ਨੇ ਇਸ ਸਮਾਗਮ ਵਿੱਚ ਸ਼ਿਰਕਤ ਕਰਦਿਆਂ ਇਸ ਗੱਲ ਤੇ ਜ਼ੋਰ ਦਿੱਤਾ ਗਿਆ ਕਿ ਅੱਜ ਦੁਨੀਆ ਜਦੋਂ ਕਿ ਸਾਰੀ ਯੁੱਧ ਰੂਪੀ ਬਲਦੀ ਅੱਗ 'ਤੇ ਬੈਠੀ ਹੈ ਉਸ ਵੇਲੇ ਗੁਰੂ ਨਾਨਕ ਦੇਵ ਜੀ ਦੀਆ ਸਿੱਖਿਆਵਾਂ ਜਿਵੇਂ ਗੁਰੂ ਨਾਨਕ ਸਹਿਬ ਨੇ ਉਦਾਸੀਆਂ ਕਰਕੇ ਸਭ ਥਾਈ ਇਕ ਓਂਕਾਰ ਦਾ ਸੰਦੇਸ਼ ਦਿੱਤਾ ਸੀ ਅੱਜ ਉਸੇ ਉਪਰਾਲੇ ਨੂੰ ਲੈ ਕੇ ਨਾਮਧਾਰੀ ਸਮਾਜ ਅੱਗੇ ਵੱਧ ਰਿਹਾ ਹੈ ਅਤੇ ਇਸ ਵਿਚ ਬਹੁਤ ਸਾਰੇ ਧਰਮਾਂ ਦੇ ਲੋਕਾਂ ਦਾ ਸਹਿਯੋਗ ਹੈ। ਸਮਾਗਮ ਸ਼ਾਮਲ ਹੋਏ ਵੱਖ-ਵੱਖ ਧਰਮਾਂ ਦੇ ਮੁਖੀ ਬਿਸ਼ਪ ਫਿਲਿਪ ਹੁੱਗਿੰਸ (ਅਗਲਿਕਨ ਚਰਚ), ਭ੍ਰੂਮਾ ਸਮਰਣ ਦਾਸ ( ਬੋਚਾਸੰਵਾਸੀ ਅਕਸ਼ਰ ਪੁਰਸ਼ੋਤਮ ਸਵਾਮੀ ਨਰਾਇਣ ਸੰਸਥਾ ), ਇਮਤਿਆਜ਼ ਨਵੀਦ ਅਹਿਮਦ ( ਅਹਮਾਦੀਆ ਮੁਸਲਿਮ ਸੰਸਥਾ), ਸ੍ਰੀ ਨਿਵਾਸਨ ( ਹਿੰਦੂ ਮੰਦਿਰ ਵਿਕਟੋਰੀਆ), ਅਭਿਜੀਤ ਭਿੜੇ ( ਮੈਂਬਰ ਆਫ ਹਿੰਦੂ ਕੰਸਿਲ ਆਸਟ੍ਰੇਲੀਆ), ਮੁਸਤਫ਼ਾ ਪੂਨਾ ਵਾਲਾ (ਦਵੁੱਧੀ ਬੋਹਰਾ ਮੁਸਲਿਮ ਲੀਡਰ) , ਅਸਟ੍ਰੇਲੀਆ ਸਰਕਾਰ ਦੇ ਮੰਤਰੀ ਮਿਸਟਰ ਜੇਸਨ ਵੂਡ ਅਤੇ ਭਾਰਤੀ ਸਫ਼ੀਰ ਸ੍ਰੀ ਮਨਪ੍ਰੀਤ ਵੋਹਰਾ ਅਤੇ ਅਹਿਮਦੀਆ ਮੁਸਲਮ ਸਮਾਜ ਤੋਂ ਡਾ ਤਾਰਿਕ ਭੱਟ ਆਦਿ ਸ਼ਾਮਿਲ ਹੋਏ ।

## ਮੇਲਬੌਰਨ ਵਿੱਚ ਨਾਮਧਾਰੀ ਸੰਪਰਦਾ ਵੱਲੋਂ ਸਰਬ ਧਰਮ ਸੰਮੇਲਨ ਦਾ ਆਯੋਜਨ

### * ਵਿਸ਼ਵ ਸ਼ਾਂਤੀ ਲਈ ਗੁਰੂ ਨਾਨਕ ਸਾਹਿਬ ਦੀਆਂ ਸਿੱਖਿਆਵਾਂ ਤੇ ਚੱਲਣ ਲਈ ਦਿੱਤਾ ਜ਼ੋਰ *

NZ ਪੰਜਾਬੀ ਨਿਊਜ਼

ਮੈਲਬੌਰਨ : 7 ਮਈ 2023 ( ਸੁਖਜੀਤ ਸਿੰਘ ਔਲਖ ) ਆਸਟਰੇਲੀਆ ਵਿੱਚ ਪਹਿਲੀ ਬਹੁ ਵਿਸ਼ਵਾਸੀ ਕਾਨਫਰੰਸ ਨਾਮਧਾਰੀ ਸੰਪਰਦਾ ਦੇ ਸਤਿਗੁਰੂ ਉਦੈ ਸਿੰਘ ਜੀ ਦੀ ਰਹਿਨੁਮਾਈ ਹੇਠ ਵਿਸ਼ਵ ਸ਼ਾਂਤੀ ਬਾਰੇ ਵਿਚਾਰ ਵਟਾਂਦਰੇ ਲਈ ਕੀਤੀ ਗਈ ਜਿਸ ਵਿੱਚ ਵਿਸ਼ਵ ਭਰ ਦੇ ਬਾਰਾਂ ਵੱਖੋਂਵੱਖ ਧਾਰਮਿਕ ਧੜਿਆਂ ਦੇ ਨੇਤਾਵਾਂ ਨੂੰ ਸੱਦਾ ਦਿੱਤਾ ਗਿਆ । " ਵਿਸ਼ਵ ਸ਼ਾਂਤੀ ਲਈ ਧਾਰਮਿਕ ਸਦਭਾਵਨਾ " ਸਿਰਲੇਖ ਵਾਲਾ ਇਹ ਸਮਾਗਮ ਵਿਸ਼ਵ ਸ਼ਾਂਤੀ ਦਾ ਪ੍ਰਚਾਰ ਕਰਨ ਲਈ ਧਰਮਾਂ ਨੂੰ ਇਕੱਠੇ ਲਿਆਉਣ ਦਾ ਨਿਵੇਕਲਾ ਯਤਨ ਸੀ ਖਾਸ ਕਰਕੇ ਅੱਜ ਦੇ ਧਾਰਮਿਕ ਅਸਹਿਣਸ਼ੀਲਤਾ ਅਤੇ ਯੁੱਧ ਦੇ ਸਮੇਂ ਵਿੱਚ । ਮੈਲਬੌਰਨ ਦੇ ਇਲਾਕੇ ਨਾਰੇਵਰਨ ਦੇ ਬੁੰਜਿਲ ਪੈਲਸ ਵਿੱਚ ਆਯੋਜਿਤ ਕੀਤੀ ਗਈ ਇਸ ਕਾਨਫਰੰਸ ਵਿੱਚ ਵੱਖੋਂਵੱਖ ਧਰਮਾਂ ਦੇ ਪੈਰੋਕਾਰਾਂ ਦੁਆਰਾ ਵੱਡੀ ਗਿਣਤੀ ਵਿੱਚ ਹਾਜ਼ਰੀ ਭਰੀ । ਆਪਣੇ ਸੰਬੋਧਨ ਵਿੱਚ ਸਤਿਗੁਰੂ ਉਦੈ ਸਿੰਘ ਜੀ ਨੇ ਭਾਵਨਾ ਪ੍ਰਗਟ ਕੀਤੀ ਕਿ ਆਸਟਰੇਲੀਆ ਵੱਖ ਵੱਖ ਧਰਮਾਂ ਦਾ ਅਭਿਆਸ ਕਰਨ ਦੀ ਆਜ਼ਾਦੀ ਦਿੰਦਾ ਹੈ। ਉਸ ਨੇ ਸਿੱਖਾਂ ਦੇ ਪਵਿੱਤਰ ਗ੍ਰੰਥ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਨਾਲ ਆਪਣੀ ਹਉਮੈ ਨੂੰ ਗੁਆ ਕੇ ਸਰਵ ਸ਼ਕਤੀਮਾਨ ਨਾਲ ਏਕਤਾ ਦਾ ਸੰਦੇਸ਼ ਦਿੱਤਾ । ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਦੇਸ਼ ਦਾ ਪ੍ਰਚਾਰ ਕਰਦਿਆਂ ਕਿਹਾ ਕਿ ਮਨੁੱਖਤਾ ਦੇ ਭਲੇ ਲਈ ਅੱਜ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਤੇ ਚੱਲਣ ਦੀ ਬਹੁਤ ਵੱਡੀ ਲੋੜ ਹੈ ।ਸਮਾਗਮ ਨੂੰ ਭਾਰਤੀ ਹਾਈ ਕਮਿਸ਼ਨਰ ਮਨਪ੍ਰੀਤ ਵੋਹਰਾ ਨੇ ਵੀ ਸੰਬੋਧਨ ਕਰਦਿਆਂ ਖੁੱਲ ਕੇ ਕਿਹਾ ਕਿ ਅੱਜ ਧਾਰਮਿਕ ਆਸਥਾਵਾਂ ਦਾ ਅਸਲ ਤੱਤ ਸਾਹਮਣੇ ਆਇਆ ਹੈ। ਦਇਆ, ਚੰਗੇ ਗੁਆਂਢੀ ਅਤੇ ਸਾਰਿਆਂ ਲਈ ਸਤਿਕਾਰ ਦੀ ਆਪਸੀ ਗੱਲਬਾਤ ਵਿੱਚ ਇਹ ਸਪੱਸ਼ਟ ਹੈ ਕਿ ਸਾਰੇ ਧਰਮਾਂ ਦੀਆਂ ਸਿੱਖਿਆਵਾਂ ਆਖਰਕਾਰ ਇੱਕੋ ਸੰਦੇਸ਼ ਦੇਂਦੀਆਂ ਹਨ। ਵੋਹਰਾ ਨੇ ਕਿਹਾ ਕਿ ਇਹ ਸਮਝ ਧਾਰਮਿਕ ਸਦਭਾਵਨਾ ਅਤੇ ਵਿਸ਼ਵ ਸ਼ਾਂਤੀ ਪ੍ਰਾਪਤ ਕਰਨ ਲਈ ਬਹੁਤ ਜ਼ਰੂਰੀ ਹੈ। ਉਸਨੇ ਭਾਰਤ ਦੀ ਵਿਭਿੰਨਤਾ ਦੇ ਢੁਕਵੇਂ ਪ੍ਰਤੀਬਿੰਬ ਵਜੋਂ ਨੇਤਾਵਾਂ ਅਤੇ ਦਰਸ਼ਕਾਂ ਦੋਵਾਂ ਦੀ ਵਿਭਿੰਨਤਾ 'ਤੇ ਆਪਣੀ ਖੁਸ਼ੀ ਜ਼ਾਹਰ ਕੀਤੀ।ਕਾਨਫਰੰਸ ਦੇ ਬੁਲਾਰਿਆਂ ਵਿੱਚ ਵੱਖੋਂਵੱਖ ਹਿੰਦੂ , ਮੁਸਲਿਮ , ਈਸਾਈ , ਇਸਕਨ ਅਤੇ ਬੋਧੀ ਧਰਮ ਦੇ ਨੁਮਾਇੰਦੇ ਸ਼ਾਮਲ ਸਨ। ਇਸ ਸਮੇਂ ਕਈ ਪ੍ਰਮੁੱਖ ਸਿਆਸੀ ਆਗੂਆਂ ਨੇ ਵੀ ਹਾਜਰੀ ਭਰੀ ਜਿਨ੍ਹਾਂ ਵਿੱਚ ਡਾ: ਸੁਸ਼ੀਲ ਕੁਮਾਰ ਭਾਰਤ ਦੇ ਕੌਂਸਲ ਜਨਰਲ ਅਤੇ ਜੇਸਨ ਵੁੱਡ ਐਮ.ਪੀ. ਵੀ ਸ਼ਾਮਲ ਸਨ। ਸਮਾਗਮ ਤੋਂ ਬਾਅਦ ਨਾਮਧਾਰੀ ਸਿੱਖ ਸੁਸਾਇਟੀ ਆਸਟਰੇਲੀਆ ਦੁਆਰਾ ਇੱਕ ਮੀਡੀਆ ਰਿਲੀਜ਼ ਵਿੱਚ ਕਿਹਾ ਗਿਆ ਕਿ , "ਭਾਰਤ ਵਿੱਚ ਨਿਆਂ ਅਤੇ ਆਜ਼ਾਦੀ ਦੀ ਲੜਾਈ ਵਿੱਚ ਕੁਰਬਾਨੀਆਂ ਦੀਆਂ ਕਹਾਣੀਆਂ ਨਾਲ ਭਰਪੂਰ ਇਤਿਹਾਸ ਨਾਲ, ਅਸੀਂ ਸਾਰਿਆਂ ਲਈ ਬਰਾਬਰੀ ਅਤੇ ਸਤਿਕਾਰ ਦੇ ਮਾਹੌਲ ਦੀ ਵਕਾਲਤ ਕਰਦੇ ਹਾਂ। ਅਸੀਂ ਮੰਨਦੇ ਹਾਂ ਕਿ ਇਹ ਸਾਡਾ ਫਰਜ਼ ਹੈ ਕਿ ਅਸੀਂ ਇੱਕ ਅਜਿਹੀ ਦੁਨੀਆ ਲਈ ਕੰਮ ਕਰੀਏ ਜੋ ਵਿਤਕਰੇ, ਜ਼ੁਲਮ ਅਤੇ ਹਿੰਸਾ ਤੋਂ ਮੁਕਤ ਹੋਵੇ। ਸਾਡਾ ਭਾਈਚਾਰਾ ਉਨ੍ਹਾਂ ਕਦਰਾਂ-ਕੀਮਤਾਂ ਜਾਂ ਪਿਆਰ, ਹਮਦਰਦੀ ਅਤੇ ਸਦਭਾਵਨਾ ਨੂੰ ਉਤਸ਼ਾਹਿਤ ਕਰਨ ਲਈ ਵਚਨਬੱਧ ਹੈ, ਜੋ ਸਿੱਖ ਧਰਮ ਦੇ ਕੇਂਦਰ ਵਿੱਚ ਹਨ।" ਕਾਨਫਰੰਸ ਦੇ ਬੁਲਾਰਿਆਂ ਵਿੱਚ ਵੱਖੋਂਵੱਖ ਹਿੰਦੂ , ਮੁਸਲਿਮ , ਈਸਾਈ , ਇਸਕਨ ਅਤੇ ਬੋਧੀ ਧਰਮ ਦੇ ਨੁਮਾਇੰਦੇ ਸ਼ਾਮਲ ਸਨ। ਇਸ ਸਮੇਂ ਕਈ ਪ੍ਰਮੁੱਖ ਸਿਆਸੀ ਆਗੂਆਂ ਨੇ ਵੀ ਹਾਜਰੀ ਭਰੀ ਜਿਨ੍ਹਾਂ ਵਿੱਚ ਡਾ: ਸੁਸ਼ੀਲ ਕੁਮਾਰ ਭਾਰਤ ਦੇ ਕੌਂਸਲ ਜਨਰਲ ਅਤੇ ਜੇਸਨ ਵੁੱਡ ਐਮ.ਪੀ. ਵੀ ਸ਼ਾਮਲ ਸਨ।

ਸਮਾਗਮ ਤੋਂ ਬਾਅਦ ਨਾਮਧਾਰੀ ਸਿੱਖ ਸੁਸਾਇਟੀ ਆਸਟਰੇਲੀਆ ਦੁਆਰਾ ਇੱਕ ਮੀਡੀਆ ਰਿਲੀਜ਼ ਵਿੱਚ ਕਿਹਾ ਗਿਆ ਕਿ , "ਭਾਰਤ ਵਿੱਚ ਨਿਆਂ ਅਤੇ ਆਜ਼ਾਦੀ ਦੀ ਲੜਾਈ ਵਿੱਚ ਕੁਰਬਾਨੀਆਂ ਦੀਆਂ ਕਹਾਣੀਆਂ ਨਾਲ ਭਰਪੂਰ ਇਤਿਹਾਸ ਨਾਲ, ਅਸੀਂ ਸਾਰਿਆਂ ਲਈ ਬਰਾਬਰੀ ਅਤੇ ਸਤਿਕਾਰ ਦੇ ਮਾਹੌਲ ਦੀ ਵਕਾਲਤ ਕਰਦੇ ਹਾਂ। ਅਸੀਂ ਮੰਨਦੇ ਹਾਂ ਕਿ ਇਹ ਸਾਡਾ ਫਰਜ਼ ਹੈ ਕਿ ਅਸੀਂ ਇੱਕ ਅਜਿਹੀ ਦੁਨੀਆ ਲਈ ਕੰਮ ਕਰੀਏ ਜੋ ਵਿਤਕਰੇ, ਜ਼ੁਲਮ ਅਤੇ ਹਿੰਸਾ ਤੋਂ ਮੁਕਤ ਹੋਵੇ। ਸਾਡਾ ਭਾਈਚਾਰਾ ਉਨ੍ਹਾਂ ਕਦਰਾਂ-ਕੀਮਤਾਂ ਜਾਂ ਪਿਆਰ, ਹਮਦਰਦੀ ਅਤੇ ਸਦਭਾਵਨਾ ਨੂੰ ਉਤਸ਼ਾਹਿਤ ਕਰਨ ਲਈ ਵਚਨਬੱਧ ਹੈ, ਜੋ ਸਿੱਖ ਧਰਮ ਦੇ ਕੇਂਦਰ ਵਿੱਚ ਹਨ।"



ਮੀਡਿਆ ਲਹਿਰ — Parvasi Weekly, Toronto 03

## ਨਾਮਧਾਰੀ ਸੰਪਰਦਾ ਵੱਲੋਂ ਮੈਲਬੌਰਨ 'ਚ ਕਰਵਾਇਆ ਗਿਆ ਸਰਬ ਧਰਮ ਸੰਮੇਲਨ

### ਦੁਨੀਆ ਨੂੰ ਬਲਦੀ ਅੱਗ 'ਚੋਂ ਕੱਢਣ ਲਈ ਗੁਰੂ ਨਾਨਕ ਦੇ ਰਾਹ 'ਤੇ ਤੁਰਨਾ ਪਵੇਗਾ : ਸਤਿਗੁਰੂ ਉਦੇ ਸਿੰਘ

**ਸੰਮੇਲਨ 'ਚ ਵੱਖ-ਵੱਖ ਧਰਮਾਂ ਦੇ ਆਗੂਆਂ ਨੇ ਲਿਆ ਹਿੱਸਾ**

ਮੈਲਬੌਰਨ : 23 ਅਪ੍ਰੈਲ 2023 ਨੂੰ ਆਸਟਰੇਲੀਆ ਦੇ ਮੈਲਬੌਰਨ ਵਿਖੇ ਨਾਮਧਾਰੀ ਸਮਾਜ ਵਲੋਂ ਇਕ ਸਰਬ ਧਰਮ ਸੰਮੇਲਨ ਕਰਵਾਇਆ ਗਿਆ ਜਿਸ ਵਿਚ ਵੱਖ-ਵੱਖ ਧਰਮਾਂ ਦੇ ਨੁਮਾਇੰਦੇ ਸ਼ਾਮਿਲ ਹੋਏ। ਇਸ ਮੌਕੇ ਨਾਮਧਾਰੀ ਸੰਪਰਦਾ ਦੇ ਮੁਖੀ ਸਤਿਗੁਰੂ ਉਦੇ ਸਿੰਘ ਨੇ ਕਿਹਾ ਕਿ ਇਤਿਹਾਸ ਵਿਚ ਬਸਤੀਵਾਦੀ ਦੇ ਦੌਰ ਦੌਰਾਨ ਨਾਮਧਾਰੀ ਸੰਪਰਦਾ ਨੇ ਆਪਣੀਆਂ ਸ਼ਾਨਦਾਰ ਰਵਾਇਤਾਂ ਨੂੰ ਕਾਇਮ ਰੱਖਦਿਆਂ ਸਮਾਜ ਸੇਵਾ ਦੇ ਨਾਲ-ਨਾਲ ਮਨੁੱਖੀ ਆਜ਼ਾਦੀ ਬਰਾਬਰਤਾ ਅਤੇ ਔਰਤਾਂ ਨੂੰ ਬਰਾਬਰ ਦਾ ਸਨਮਾਨ ਦੇਣ ਦੀ ਮੁਹਿੰਮ ਚਲਾਈ। ਸਤਿਗੁਰੂ ਉਦੇ ਸਿੰਘ ਨੇ ਕਿਹਾ ਕਿ ਨਾਮਧਾਰੀ ਸੰਪਰਦਾ ਦੀ ਨੀਂਹ ਅਧਿਆਤਮਕ ਅਤੇ ਗੁਰਬਾਣੀ 'ਤੇ ਟਿਕੀ ਹੋਈ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਆਜ਼ਾਦੀ ਸੰਗਰਾਮ ਦੌਰਾਨ ਚਲਾਈ ਗਈ ਨਾ-ਮਿਲਵਰਤਨ ਲਹਿਰ ਦੇ ਬਾਨੀ ਵਜੋਂ ਜਾਣਿਆ ਜਾਂਦਾ ਹੈ। ਸਮਾਜ ਸੁਧਾਰ ਲਹਿਰ ਦੌਰਾਨ ਵਿਧਵਾਵਾਂ ਦੇ ਵਿਆਹਾਂ ਦੀ ਰਵਾਇਤ ਤੋੜ ਕੇ ਉਨ੍ਹਾਂ ਵੱਡਾ ਇਨਕਲਾਬੀ ਕਦਮ ਪੁੱਟਿਆ ਸੀ।

ਸਤਿਗੁਰੂ ਉਦੇ ਸਿੰਘ ਨੇ ਇਸ ਸਮਾਗਮ ਵਿੱਚ ਸ਼ਿਰਕਤ ਕਰਦਿਆਂ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਅੱਜ ਦੁਨੀਆ ਜਦੋਂ ਯੁੱਧ ਰੂਪੀ ਬਲਦੀ ਅੱਗ 'ਤੇ ਬੈਠੀ ਹੈ, ਉਸ ਵੇਲੇ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਜਿਵੇਂ ਗੁਰੂ ਨਾਨਕ ਸਹਿਬ ਨੇ ਉਦਾਸੀਆਂ ਕਰਕੇ ਸਭ ਥਾਈਂ ਇਕ ਓਂਕਾਰ ਦਾ ਸੰਦੇਸ਼ ਦਿੱਤਾ ਸੀ ਅੱਜ ਉਸੇ ਉਪਰਾਲੇ ਨੂੰ ਲੈ ਕੇ ਨਾਮਧਾਰੀ ਸਮਾਜ ਅੱਗੇ ਵੱਧ ਰਿਹਾ ਹੈ ਅਤੇ ਇਸ ਵਿਚ ਬਹੁਤ ਸਾਰੇ ਧਰਮਾਂ ਦੇ ਲੋਕਾਂ ਦਾ ਸਹਿਯੋਗ ਹੈ। ਵੱਖ-ਵੱਖ ਧਰਮਾਂ ਦੇ ਮੁਖੀ ਮੈਲਬੌਰਨ ਦੇ ਇਸ ਸਮਾਗਮ ਵਿਚ ਆਏ ਜਿਨ੍ਹਾਂ ਵਿਚ ਬਿਸ਼ਪ ਫਿਲਿਪ ਹੁੱਗਿੰਸ (ਅਗਲਿਕਨ ਚਰਚ), ਭ੍ਰੂਮਾ ਸਮਰਣ ਦਾਸ ( ਬੋਚਾਸੰਵਾਸੀ ਅਕਸ਼ਰ ਪੁਰਸ਼ੋਤਮ ਸਵਾਮੀ ਨਰਾਇਣ ਸੰਸਥਾਂ-), ਇਮਤਿਆਜ਼ ਨਵੀਦ ਅਹਿਮਦ (ਅਹਿਮਦੀਆ ਮੁਸਲਿਮ ਸੰਸਥਾ), ਸ੍ਰੀ ਨਿਵਾਸਨ (ਹਿੰਦੂ ਮੰਦਿਰ ਵਿਕਟੋਰੀਆ), ਅਭਿਜੀਤ ਭਿੜੇ (ਮੈਂਬਰ ਆਫ ਹਿੰਦੂ ਕੰਸਿਲ ਆਸਟ੍ਰੇਲੀਆ), ਮੁਸਤਫ਼ਾ ਪੂਨਾ ਵਾਲਾ (ਦਵੁੱਧੀ ਬੋਹਰਾ ਮੁਸਲਿਮ ਲੀਡਰ) ,ਆਸਟ੍ਰੇਲੀਆ ਸਰਕਾਰ ਦੇ ਮੰਤਰੀ ਮਿਸਟਰ ਜੇਸਨ ਵੂਡ ਅਤੇ ਭਾਰਤੀ ਸਫ਼ੀਰ ਮਨਪ੍ਰੀਤ ਵੋਹਰਾ ਅਤੇ ਅਹਿਮਦੀਆ ਮੁਸਲਮ ਸਮਾਜ ਤੋਂ ਡਾ. ਤਾਰਿਕ ਭੱਟ ਆਦਿ ਸ਼ਾਮਿਲ ਹੋਏ।

ਨਾਮਧਾਰੀ ਸੰਪਰਦਾ ਵੱਲੋਂ ਮੇਲਬਰਨ 'ਚ ਕਰਵਾਏ ਗਏ ਸਰਬ ਧਰਮ ਸੰਮੇਲਨ ਦੀ ਅਗਵਾਈ ਕਰਦੇ ਸਤਿਗੁਰੂ ਉਦੇ ਸਿੰਘ, ਵੱਖ-ਵੱਖ ਧਰਮਾਂ ਦੇ ਨੁਮਾਇੰਦਿਆਂ ਨਾਲ ਅਤੇ ਸੰਮੇਲਨ ਸ਼ਿਰਕਤ ਕਰਦੀਆਂ ਹੋਈਆਂ ਸੰਗਤਾਂ



**ਇਹ ਤਸਵੀਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਸਹਿਤ ਅਗਸਤ 1970 ਵਿਚ ਯੂ.ਕੇ. ਦਾ ਦੌਰਾ ਕਰਨ ਸਮੇਂ ਦੀ ਹੈ। ਸ੍ਰ. ਖੜਕ ਸਿੰਘ ਭਮਰਾ ਹੋਰ ਉਘੀਆ ਹਸਤੀਆਂ ਸਹਿਤ ਸਤਿਗੁਰੂ ਜੀ ਤੇ ਮਹਾਰਾਜ ਜੀ ਦਾ ਸੰਗ ਸਾਥ ਮਾਣਦੇ ਨਜ਼ਰ ਆ ਰਹੇ ਹਨ।**

## ਬਰਸੀ ਤੇ ਵਿਸ਼ੇਸ਼
## ਸ੍ਰ. ਖੜਕ ਸਿੰਘ ਭੰਮਰਾ



ਦੁਆਬੇ ਦੇ ਪਿੰਡ ਮੋਰੋ ਦੇ ਮਿਸਤਰੀ ਚਰਨ ਸਿੰਘ ਨਾਮਧਾਰੀ ਤੇ ਮਾਤਾ ਈਸ਼ਰ ਕੌਰ ਦੇ ਸਪੁੱਤਰ ਖੜਕ ਸਿੰਘ 1926 ਈ. ਵਿੱਚ ਪੈਦਾ ਹੋਏ। ਸੰਤ ਖੜਕ ਸਿੰਘ ਜੀ ਪਹਿਲਾਂ ਨਕੂਰੋ ਤੇ ਫਿਰ ਬਰਤਾਨੀਆਂ ਦੇ ਮੇਡਨ ਹੈੱਡ ਜਾ ਕੇ ਵਸ ਗਏ। ਉਹ ਸਿਰਫ਼ ਨਾਂ ਦੇ ਹੀ ਖੜਕ ਸਿੰਘ ਨਹੀਂ ਬਲਕਿ ਜੁਲਮ, ਜਬਰ, ਧੱਕੇ ਤੇ ਬੇਇਨਸਾਫੀ ਵਿਰੁਧ ਖੜਕ ਜਾਣ ਵਾਲਾ ਖੰਡਾ ਵੀ ਸਨ। ਟਰੋਰੋ ਵਿੱਚ ਰਾਮਗੜ੍ਹੀਆ ਗੁਰਦੁਆਰੇ ਉਤੇ ਜਦੋਂ ਕੁਝ ਹੋਰ ਲੋਕਾਂ ਨੇ ਜਬਰਦਸਤੀ ਕਬਜ਼ਾ ਕਰਨਾ ਚਾਹਿਆ ਤਾਂ ਸ੍ਰ. ਖੜਕ ਸਿੰਘ ਭੰਮਰਾ ਅੰਦਰਲਾ ਜੱਸਾ ਸਿੰਘ ਰਾਮਗੜ੍ਹੀਆ ਜਾਗ ਉਠਿਆ। ਉਨ੍ਹਾਂ ਨੇ ਰਾਮਗੜ੍ਹੀਆਂ ਤੇ ਨਾਮਧਾਰੀ ਸੰਗਤ ਨੂੰ ਸੰਗਠਤ ਕੀਤਾ ਤੇ ਗੁਰਦੁਆਰਾ ਬਰਾਦਰੀ ਨੂੰ ਦਵਾ ਦਿਤਾ। ਸ੍ਰ. ਖੜਕ ਸਿੰਘ ਉਨ੍ਹਾਂ ਬੇ-ਸਹਾਰਾ ਲੜਕੀਆਂ ਦੇ ਵੀ ਰਖਵਾਲੇ ਰਹੇ ਜੋ ਵਤਨੋਂ ਪੌਂਡਾਂ ਦੀ ਝਲਕ ਦਿਖਾ ਕੇ, ਵਿਆਹਾਂ ਦੇ ਲਾਲਚ ਦੇਕੇ ਧੋਖੇ ਨਾਲ ਪ੍ਰਦੇਸ਼ ਲਿਆਂਦੀਆਂ ਜਾਂਦੀਆਂ ਸਨ ਪਰ ਵਲੈਤ ਆਕੇ ਉਹ ਰੁਲਦੀਆਂ ਫਿਰਦੀਆਂ ਸਨ। - ਸ੍ਰ. ਖੜਕ ਸਿੰਘ ਜੀ ਨੇ ਅਜਿਹੀਆਂ ਸੈਂਕੜੇ ਲੜਕੀਆਂ ਨੂੰ ਆਪਣੇ ਘਰ ਆਸਰਾ ਦੇ ਕੇ ਉਨ੍ਹਾਂ ਲੜਕੀਆਂ ਦੇ ਭਰੋਸੇ ਵਾਲੀਆਂ ਥਾਵਾਂ ਤੇ ਵਿਆਹ ਵੀ ਕੀਤੇ। - ਜਿਥੇ ਉਹ ਸੁਖਮਈ ਜੀਵਨ ਬਿਤਾ ਰਹੀਆਂ ਹਨ।

ਸ੍ਰ. ਖੜਕ ਸਿੰਘ ਅੰਦਰੋਂ-ਬਾਹਰੋਂ ਪੱਕੇ ਰਾਮਗੜ੍ਹੀਆ ਤੇ ਨਾਮਧਾਰੀ ਸਿੱਖ ਹਨ। ਰਾਮਗੜ੍ਹੀਆ ਦਰਬਾਰ ਯੂ.ਕੇ. ਦੇ ਉਹ ਪਹਿਲੇ ਪ੍ਰਚਾਰ ਸਕੱਤਰ ਸਨ । ਉਨ੍ਹਾਂ ਨੇ ਪਹਿਲੀ ਵਾਰ 1962 ਵਿੱਚ ਮਹਾਰਾਜਾ ਜੱਸਾ ਸਿੰਘ ਦਿਵਸ ਬੜੀ ਧੂਮਧਾਮ ਨਾਲ ਮਨਾਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਕੇ ਸ੍ਰ. ਖੜਕ ਸਿੰਘ ਭਮਰਾ ਨੇ 1967 ਨੂੰ ਯੂ.ਕੇ. ਵਿਚ ਨਾਮਧਾਰੀ ਸੰਗਤ ਦੀ ਸੰਰਚਨਾ ਕੀਤੀ। ਜਿਸਦੇ ਆਪ ਪਹਿਲੇ ਜਨਰਲ ਸਕੱਤਰ ਬਣੇ।ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ਼ ਗਮਨ ਸ਼ਤਾਬਦੀ 1972 ਵਿੱਚ ਉਥੇ ਬੜੇ ਜ਼ੋਰ ਸ਼ੋਰ ਨਾਲ ਮਨਾਈ। 1984 ਦੇ ਹੋਲੇ ਮਹੱਲੇ ਵਿੱਚ ਵੀ ਸ੍ਰ. ਖੜਕ ਸਿੰਘ ਦਾ ਯੋਗਦਾਨ ਬਹੁਤ ਉਘਾ ਸੀ।

# ਸ਼ਰਧਾਂਜਲੀ













ਲੰਮਾ ਸਮਾ ਪੰਜਾਬ ਦੇ ਮੁਖ ਮੰਤਰੀ ਰਹੇ ਸ੍ਰ. ਪ੍ਰਕਾਸ਼ ਸਿੰਘ ਬਾਦਲ ਬੇਸ਼ਕ ਅਕਾਲ ਪੁਰਖ ਦੀ ਬਖਸ਼ੀ ਆਯੂ ਮੁਤਾਬਕ 95 ਬਸੰਤ ਮਾਣ ਕੇ ਗਏ ਹਨ, ਪਰ ਉਹਨਾਂ ਦਾ ਜਾਣਾ ਪਿਛੇ ਦੇਸ਼ ਅਤੇ ਕੌਮ ਵਾਸਤੇ ਵੱਡਾ ਘਾਟਾ ਹੈ। ਨਾਮਧਾਰੀ ਸਿੱਖ ਸਮਾਜ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਾਦਲ ਸਾਹਿਬ ਦਾ ਮੇਲ-ਮਿਲਾਪ ਅਤੇ ਸਾਂਝ, ਬੜੇ ਪ੍ਰੇਮ-ਪਿਆਰ ਅਤੇ ਸ਼ਰਧਾ-ਸਤਿਕਾਰ ਦੀ ਰਹੀ ਹੈ। ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਮੁਤਾਬਕ ਬਾਦਲ ਸਾਹਿਬ ਦੇ ਅੰਤਮ ਸਸਕਾਰ ਅਤੇ ਉਨ੍ਹਾਂ ਦੀ ਆਤਮ-ਕਲਿਆਣਤਾ ਹਿਤ ਭੋਗ ਸਮਾਗਮ ਵਿਚ ਨਾਮਧਾਰੀ ਸਮਾਜ ਦੀ ਸ਼ਮੂਲੀਅਤ ਵੀ ਅਹਿਮ ਰਹੀ। ਸਤਿਗੁਰੂ ਉਦੇ ਸਿੰਘ ਜੀ ਉਹਨਾ ਦਿਨਾ ਵਿਚ ਅਸਟ੍ਰੇਲੀਆ ਦੌਰੇ 'ਤੇ ਸਨ। ਸੋ ਭਾਰਤ ਪੁਜਦਿਆਂ ਹੀ 29 ਅਪ੍ਰੈਲ ਨੂੰ ਆਪ ਜੀ ਆਪਣੇ ਕਝ ਸਿੱਖਾਂ ਸਹਿਤ ਬਾਦਲ ਸਾਹਿਬ ਦੇ ਸ਼ੋਕ-ਸੰਤਪਤ ਪ੍ਰਵਾਰ ਅਤੇ ਉਹਨਾ ਦੇ ਸਪੁੱਤਰ ਸ੍ਰ. ਸੁਖਬੀਰ ਸਿੰਘ ਬਾਦਲ ਨਾਲ ਦੁਖ ਵੰਡਾਉਣ ਪੁੱਜੇ। ਅੱਗੋਂ ਛੋਟੇ ਬਾਦਲ ਸਾਹਿਬ ਨੇ ਵੀ ਆਦਰ ਸਤਿਕਾਰ ਸਹਿਤ ਕ੍ਰਿਤਗਤਾ ਪ੍ਰਗਟ ਕੀਤੀ। ਸਰਬੱਤ ਨਾਮਧਾਰੀ ਸਮਾਜ ਵਲੋਂ ਅਦਾਰਾ ਵਰਤਮਾਨ ਹਿੰਦੁਸਤਾਨ ਮਾਣਯੋਗ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੂੰ ਸ਼ਰਧਾ ਦੇ ਫੁਲ ਭੇਟ ਕਰਦਾ ਹੈ।

# ਬੀਬੀ ਪਰਮਜੀਤ ਕੌਰ ਨਮਿਤ ਭੋਗ ਅਤੇ ਅੰਤਮ ਅਰਦਾਸ

ਨਾਮਧਾਰੀ ਸਿੱਖ ਸਮਾਜ ਵਿਚ 13 ਮਈ ਨੂੰ ਬੀਬੀ ਪਰਮਜੀਤ ਕੌਰ ਦਾ ਇਸ ਸੰਸਾਰ ਨੂੰ ਅਚਾਨਕ ਛਡ ਜਾਣ ਦੀ ਖਬਰ ਬੜੀ ਦੁਖਦਾਈ ਰਹੀ। ਕਿਉਂ ਜੋ ਬੀਬੀ ਪਰਮਜੀਤ ਕੌਰ ਸੰਸਾਰਕ ਰਿਸ਼ਤੇ ਤੋਂ ਸਤਿਗੁਰੂ ਜੀ ਦੀ ਸਪੁਤਰੀ ਉੱਜਲ ਕੌਰ ਦੀ ਸੱਸ-ਮਾਤਾ ਸਨ। ਬੀਬੀ ਪਰਮਜੀਤ ਕੌਰ ਦਿੱਲੀ ਨਿਵਾਸੀ ਸ੍ਰ. ਗੁਰਨਾਮ ਸਿੰਘ ਦੀ ਧਰਮ-ਪਤਨੀ ਅਤੇ ਸਤਿਗੁਰੂ ਜੀ ਦੇ ਸੰਸਾਰਕ ਪੱਖੋਂ ਦਮਾਦ ਗਿਆਨ ਸਿੰਘ ਦੀ ਜਨਮ-ਦਾਤੀ ਸਨ। ਲੁਧਿਆਣੇ ਵਾਲੇ ਸ੍ਰ. ਗੁਰਦਿਆਲ ਸਿੰਘ ਸਹੋਤਾ ਨਵਯੁਗ ਵਾਲਿਆਂ ਅਤੇ ਮਾਤਾ ਕੁਲਦੀਪ ਕੌਰ ਭੋਗਲ ਇੰਡਸਟਰੀ ਲੁਧਿਆਣੇ ਵਾਲਿਆਂ ਦੀ ਸਪੁੱਤਰੀ ਸਨ ਬੀਬੀ ਪਰਮਜੀਤ ਕੌਰ। ਆਪ ਦਾ ਅਨੰਦ ਕਾਰਜ ਦਿੱਲੀ ਨਿਵਾਸੀ ਸ੍ਰ. ਗੁਰਬਚਨ ਸਿੰਘ ਠੇਕੇਦਾਰ ਝੰਗੀਵਾਲਿਆਂ ਦੇ ਹੋਣਹਾਰ ਸਪੁੱਤਰ ਸ੍ਰ. ਗੁਰਨਾਮ ਸਿੰਘ ਨਾਲ ਹੋਇਆ। ਬੀਬੀ ਜੀ ਸਫਲ ਗ੍ਰਹਿਸਤੀ ਜੀਵਨ ਬਿਤਾਅ ਰਹੇ ਸਨ ਕਿ ਅਚਾਨਕ ਭਾਣਾ ਵਰਤ ਗਿਆ। ਆਪ ਦਾ ਦੇਹਾਂਤ ਹਾਰਟ ਅਟੈਕ ਹੀ ਦਸਿਆਂ ਜਾਂਦਾ ਹੈ। ਅਕਾਲ ਪੁਰਖ ਦੀ ਰਜਾ ਅਨੁਸਾਰ ਬੀਬੀ ਪਰਮਜੀਤ ਕੌਰ ਆਪਣੀ ਜਿੰਦਗੀ ਦੇ ਕੇਵਲ 65 ਬਸੰਤ ਹੀ ਮਾਣ ਸਕੇ। ਆਪ ਜੀ ਦੀਆਂ 2 ਸਪੁੱਤਰੀਆਂ ਅਨੂਪ੍ਰੀਤ ਕੌਰ- ਗਿਆਨ ਕੌਰ ਅਤੇ 1 ਸਪੁੱਤਰ ਗਿਆਨ ਸਿੰਘ ਹੈ। ਬੀਬੀ ਜੀ ਦੀਆਂ ਦੋ ਭੈਣਾਂ ਅਤੇ ਦੋ ਭਰਾ ਹਨ। ਜਿਥੇ ਬੀਬੀ ਜੀ ਨਾਮ-ਸਿਮਰਨ ਅਤੇ ਨਾਮਧਾਰੀ ਮਰਿਯਾਦਾ ਵਿਚ ਸਦਾ ਵਿਚਰਨ ਕਰਦੇ ਰਹੇ ਸਨ ਉਥੇ ਆਪ ਜੀ ਦੀਆਂ ਦੋਨੋ ਭੈਣਾ ਵੀ ਨਾਮਧਾਰੀ ਰਹਿਤ ਮਰਯਾਦਾ ਦੇ ਪੱਕੇ ਧਾਰਨੀ ਹਨ। ਬੀਬੀ ਪਰਮਜੀਤ ਕੌਰ ਆਰਟ ਵਿਚ ਵੀ ਸ਼ੋਕ ਰਖਦੇ ਸਨ। ਆਪ ਨੇ ਕਿਸੇ ਸਮੇ ਕੁਝ ਇਕ ਪੇਂਟਿੰਗਜ ਤਿਆਰ ਕਰਕੇ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਚ ਪ੍ਰਦਰਸ਼ਤ ਵੀ ਕੀਤੀਆਂ ਸਨ। ਆਪ ਨਾਮਧਾਰੀ ਇਸਤਰੀ ਵਿਦਿਅਕ ਜਥਾ ਵਿਚ ਅਗੂਆ ਰੋਲ ਨਿਭਾਉਂਦੇ ਰਹੇ। ਸਿਖਸ਼ਾਰਥੀਆਂ ਵਲੋਂ ਕੀਤੀ ਗਈ ਪੇਂਟਿੰਗਜ਼ ਅਤੇ ਕੁਕਿੰਗ ਪ੍ਰਗਿਯੋਗਤਾ ਵਿਚ ਸਮੇ-ਸਮੇ ਜਜਮੈਂਟ ਦੀ ਜਿੰਮੇਵਾਰੀ ਵੀ ਆਪ ਜੀ ਨੂੰ ਸੌਂਪੀ ਜਾਂਦੀ ਰਹੀ।

ਬੀਬੀ ਜੀ ਦੀ ਨਾਸਵਾਨ ਦੇਹ ਦਾ ਸਸਕਾਰ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ 14 ਮਈ ਨੂੰ ਕੀਤਾ ਗਿਆ। ਦੇਸ਼ ਵਿਦੇਸ਼ ਤੋਂ ਪਹੁੰਚੇ ਸਗੇ ਸੰਬਧੀਆਂ ਅਤੇ ਹੋਰ ਵਿਸ਼ੇਸ਼ ਨਾਮਧਾਰੀ ਸੰਗਤ ਦੀ ਹਾਜ਼ਰੀ ਵਿਚ ਆਪ ਦੇ ਸਪੁੱਤਰ ਗਿਆਨ ਸਿੰਘ ਨੇ ਆਪਣੀ ਮਾਤਾ ਦੇ ਮ੍ਰਿਤ ਸ਼ਰੀਰ ਨੂੰ ਅਗਨ ਭੇਂਟ ਕੀਤਾ।

ਸਤਿਗੁਰੂ ਜੀ ਨੇ ਸ਼ੋਕ ਸੰਤਪਤ ਪਰਵਾਰ ਨਾਲ ਦੁਖ ਵੰਡਾਉਂਦਿਆਂ ਅਕਾਲ ਪੁਰਖ ਦੇ ਭਾਣੇ ਨੂੰ ਮੰਨਣ ਦਾ ਬਚਨ ਕੀਤਾ।ਅਤੇ ਬੀਬੀ ਜੀ ਦੀ ਆਤਮਕ ਸ਼ਾਂਤੀ ਲਈ ਵਧ ਤੋਂ ਵਧ ਨਾਮ ਸਿਮਰਨ ਕਰਨ ਲਈ ਹੁਕਮ ਕੀਤਾ। ਇਸ ਦੁਖਦਾਈ ਮੌਕੇ ਤੇ ਪਰਵਾਰ ਦੇ ਦੁਖ ਵਿਚ ਸ਼ਾਮਲ ਹੋਣ ਵਾਲੇ ਕੁਝ ਵਿਅਕਤੀ ਵਿਸ਼ੇਸ਼ ਸਨ : ਸ੍ਰੀ ਮਾਤਾ ਗੁਰਸ਼ਰਨ ਕੌਰ ਜੀ, ਠਾਕੁਰ ਉਤਮ ਸਿੰਘ, ਬੀਬੀ ਜੀਵਨ ਕੌਰ, ਸੰਤ ਜੈ ਸਿੰਘ (M.D. of SPSH), ਬੀਬੀ ਉੱਜਲ ਕੌਰ, ਹਰਮਨਜੀਤ ਸਿੰਘ (ਨਵਯੁਗ), ਅਵਤਾਰ ਸਿੰਘ ਭੋਗਲ ਆਦਿ



(1957-2023)
**ਬੀਬੀ ਪਰਮਜੀਤ ਕੌਰ**
(ਸੁਪਤਨੀ ਸੰਤ ਗੁਰਨਾਮ ਸਿੰਘ ਜੀ ਡਡਿਆਲਾ (ਝੰਗੀਵਾਲੇ)

ਬੀਬੀ ਪਰਮਜੀਤ ਕੌਰ ਦੀ ਆਤਮਕ ਕਲਿਆਣਤਾ ਹਿਤ ਰਖੇ ਗਏ ਪਾਠ ਦਾ ਭੋਗ ਦਿੱਲੀ ਵਿਖੇ ਨਾਮਧਾਰੀ ਗੁਰਦੁਵਾਰਾ ਰਮੇਸ਼ ਨਗਰ ਵਿਚ 20 ਮਈ ਨੂੰ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਅਤੇ ਦੇਸ਼ ਵਿਦੇਸ਼ ਤੋਂ ਵੱਡੀ ਤਦਾਦ ਵਿਚ ਪੁੱਜੇ ਸਕੇ-ਸੰਬੰਧੀਆਂ ਅਤੇ ਹੋਰ ਨਾਮਧਾਰੀ ਸੰਗਤ ਦੇ ਭਾਰੀ ਇਕੱਠ ਵਿਚ ਪਾਇਆ ਗਿਆ। ਇਸ ਇਕੱਤਰਤਾ ਵਿਚ ਨਜ਼ਦੀਕੀ ਸਭਾ ਸੁਸਾਇਟੀਆਂ ਦੇ ਮੈਂਬਰ ਵੀ ਸ਼ਾਮਲ ਹੋਏ। ਕੁਝ ਪਤਵੰਤੇ ਜਨ ਸਨ : ਸ੍ਰੀ ਮਾਤਾ ਗੁਰਸ਼ਰਨ ਕੌਰ ਤੋਂ ਇਲਾਵਾ ਸ੍ਰੀ ਤਰਸੇਮ ਚੰਦ ਅਗਰਵਾਲ (ਅਰੁਸ਼ਾ, ਤੰਜਾਨੀਆਂ), ਸੰਤ ਨਰਿੰਦਰ ਸਿੰਘ (ਪ੍ਰਧਾਨ ਨਾਮਧਾਰੀ ਸੰਗਤ, ਨਰੋਬੀ), ), ਸੂਬਾ ਕਵਲਜੀਤ ਕੌਰ (ਬੈਂਕਾਕ), ਸ੍ਰੀ ਐਚ.ਐਸ. ਹੰਸਪਾਲ, ਸ੍ਰ. ਭੁਪਿੰਦਰ ਪਾਲ ਸਿੰਘ (ਫਨ ਐਂਡ ਫੂਡ), ਐਡਵੋਕੇਟ ਗੁਰਭੇਜ ਸਿੰਘ ਗੁਰਾਇਆ (ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ), ਸ੍ਰ. ਗੁਰਦੇਵ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਵਾਰਾ ਪ੍ਰਬੰਧਕ ਕਮੇਟੀ), ਸੰਤ ਬਲਦੇਵ ਸਿੰਘ (ਕਾਕੂ ਜੀ) ਜਥੇਦਾਰ ਸਤਪਾਲ ਸਿੰਘ (ਸਾਬਕਾ ਮੀਤ ਪ੍ਰਧਾਨ ਦਿ.ਸਿ.ਗੁ.ਪ੍ਰ.ਕਮੇਟੀ), ਸੂਬਾ ਜਗਤਾਰ ਸਿੰਘ ਭੱਟੀ ਅਤੇ ਸੂਬਾ ਅਰਵਿੰਦ ਸਿੰਘ ਆਦਿ।

ਭੋਗ ਸਮਾਗਮ ਦੀ ਅਰੰਭਤਾ ਸ੍ਰੀ ਭੈਣੀ ਸਾਹਿਬ ਦੇ ਸੂਬਾ ਬਲਵਿੰਦਰ ਸਿੰਘ ਜੀ ਝੱਲ ਵਲੋਂ ਨਾਮ ਸਿਮਰਨ ਦੀ ਅਰਦਾਸ ਕਰਨ ਨਾਲ ਹੋਈ। ਨਾਲ ਹੀ ਨਾਲ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਜੀ ਦੇ ਸਪੁੱਤਰ ਸੰਤ ਗੁਰਲਾਲ ਸਿੰਘ ਅਤੇ ਸਾਥੀਆਂ ਨੇ ਕਥਾ ਕੀਰਤਨ ਅਰੰਭਿਆ। ਆਪ ਨੇ ਗੁਰਬਾਣੀ ਅਧਾਰ 'ਤੇ ਕਥਾ ਕੀਰਤਨ ਕਰਦਿਆਂ ਦਸਿੱਆ ਕਿ ਬੀਬੀ ਜੀ ਦੇ ਪਰਵਾਰ ਵਲੋਂ ਉਹਨਾ ਦੇ ਸੰਸਾਰ ਛੱਡ ਜਾਣ ਤੇ ਜਿਹੜੀਆਂ ਰਸਮਾਂ ਨਿਭਾਈਆਂ ਜਾ ਰਹੀਆਂ ਹਨ ਉਹ ਉਹੋ ਹੀ ਹਨ ਜਿਹੜੀਆਂ ਗੁਰੂ ਅਮਰਦਾਸ ਜੀ ਦੀ ਇਛਾ ਪ੍ਰਗਟ ਕਰਨ 'ਤੇ ਬਾਬਾ ਸੁੰਦਰ ਜੀ ਦੀ ਜ਼ਬਾਨੀ ਲਿਖੀਆਂ ਹੋਈਆਂ ਹਨ। ਬੀਬੀ ਜੀ ਧੰਨਤਾ ਦੇ ਯੋਗ ਹਨ ਜੋ ਉਹ ਗੁਰਮੁਖਾਂ ਵਾਲਾ ਜੀਵਨ ਜੀਅ ਕੇ ਗਏ ਹਨ।

ਜਥੇਦਾਰ ਗੁਰਲਾਲ ਜੀ ਤੋਂ ਬਾਅਦ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਬਲਵੰਤ ਸਿੰਘ ਅਤੇ ਸਾਥੀਆਂ ਨੇ ਤੰਤੀ ਸਾਜਾਂ ਨਾਲ ਸ਼ਾਸ਼ਤਰੀ ਧੁਨਾ ਵਿਚ ਸ਼ਬਦ ਪੜ੍ਹ ਕੇ ਬੀਬੀ ਜੀ ਪ੍ਰਤੀ ਸ਼ਰਧਾ ਪ੍ਰਗਟਾਈ।

ਨੌਵੇਂ ਮਹੱਲੇ ਦੇ ਸ਼ਲੋਕ ਰਮੇਸ਼ ਨਗਰ ਨਾਮਧਾਰੀ ਗੁਰਦੁਵਾਰਾ ਦੇ ਮਹੰਤ ਪ੍ਰੀਤਮ ਸਿੰਘ ਨੇ ਆਪਣੇ ਕੁਝ ਸਾਥੀਆਂ ਨਾਲ ਗੁਰੂ ਗ੍ਰੰਥ ਸਾਹਿਬ ਤੋਂ ਉਚਾਰੇ। ਆਪ ਦਾ ਸਾਥ ਨੌਜਵਾਨ ਜਥੇਦਾਰ ਨਿਸ਼ਾਨ ਸਿੰਘ, ਐਮ ਪੀ ਸਿੰਘ ਅਤੇ ਜਥੇਦਾਰ ਦਲਜੀਤ ਸਿੰਘ ਬਲਿਹਾਰਜਾਵਾਂ ਦੇ ਸਪੁੱਤਰਾਂ ਦਵਿੰਦਰ ਅਤੇ ਰਤਨਪਾਲ ਸਿੰਘ ਨੇ ਦਿਤਾ। ਇਸ ਸਾਰੇ ਕਾਰਜ ਕ੍ਰਮ ਨੂੰ ਤਰਤੀਬ ਦੇ ਰਹੇ ਸਨ ਮਹੰਤ ਪ੍ਰੀਤਮ ਸਿੰਘ, ਸੰਤ ਜੁਝਾਰ ਸਿੰਘ ਤੇ ਉਹਨਾ ਦੇ ਕੁਝ ਸਾਥੀ। ਬੀਬੀ ਜੀ ਦੀ ਆਤਮਕ ਕਲਿਆਣਤਾ ਵਾਸਤੇ ਅਰਦਾਸ ਸੂਬਾ ਬਲਵਿੰਦਰ ਸਿੰਘ ਝੱਲ ਵਲੋਂ ਕਰਨ ਉਪਰੰਤ ਪਰਵਾਰ ਨੇ ਆਈ ਸਾਧ-ਸੰਗਤ ਨੂੰ ਲੰਗਰ ਛਕਾ ਸੇਵਾ ਕੀਤੀ।

# ਸੇਵਕ ਕੀ ਓੜਕ ਨਿਬਹੀ ਪ੍ਰੀਤ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਦੀ ਅਪਾਰ ਕਿਰਪਾ ਦੀ ਪਾਤਰ **ਮਾਤਾ ਹਰਬੰਸ ਕੌਰ ਜੀ** 28 ਮਾਰਚ 2023 ਨੂੰ ਆਪਣੀ ਜੀਵਨ ਯਾਤਰਾ ਸਮਾਪਤ ਕਰ ਗਏ। 5 ਅਪ੍ਰੈਲ 2023 ਨੂੰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਖੇ ਭੋਗ ਪਾਇਆ ਗਿਆ।ਜਥੇਦਾਰ ਨਿਸ਼ਾਨ ਸਿੰਘ ਦਿੱਲੀ ਨੇ ਦੀਵਾਨ ਦੌਰਾਨ ਦਸਿਆ ਕਿ ‘‘15 ਅਗਸਤ 1942 ਨੂੰ ਕੁੱਲੂ (ਹਿ. ਪ੍ਰ) ਵਿਚ ਜਨਮੇ ਮਾਤਾ ਜੀ ਦਾ ਆਨੰਦ ਕਾਰਜ ਸੰਤ ਮਹਿੰਦਰ ਸਿੰਘ ਜੀ ਨਾਲ ਹੋਇਆ।ਪੇਕਾ ਤੇ ਸਹੁਰਾ ਪਰਿਵਾਰ ਨਾਮਧਾਰੀ ਨਹੀਂ ਸੀ।ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ 1962 ਦੇ ਲਗਪਗ ਸੰਤ ਮਹਿੰਦਰ ਸਿੰਘ ਜੀ ਨਾਮਧਾਰੀ ਸੱਜ ਗਏ।ਬੀਬੀ ਜੀ ਨੇ ਵੀ ਆਪਣੇ ਪਤੀ ਦੁਆਰਾ ਧਾਰਨ ਕੀਤੀ ਸਿੱਖੀ ਨੂੰ ਬਿਨਾ ਕਿਸੇ ਕਿੰਤੂ ਪ੍ਰੰਤੂ ਦੇ ਅਪਨਾ ਲਿਆ।ਜਿਥੇ ਸੰਤ ਮਹਿੰਦਰ ਸਿੰਘ ਜੀ ਨੇ ਨਾਮਧਾਰੀ ਪੰਥ ਦੇ ਅਨੇਕਾਂ ਅਉਖੇ ਕਾਰਜਾਂ ਵਿਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੇਵਾ ਨਿਭਾਈ ਉਥੇ ਬੀਬੀ ਜੀ ਨੇ ਵੀ ਆਪਣੇ ਪਤੀ ਦੇ ਮੋਢੇ ਨਾਲ ਮੋਢਾ ਜੋੜ ਕੇ ਅਣਥੱਕ ਸੇਵਾ ਕੀਤੀ। ਸੰਗੀਤ ਸਿੱਖਣ ਵਾਲੇ ਬਚੇ ਰਾਗੀ ਮੋਹਨ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ ਇਤਿਆਦਿ ਲੰਮਾ ਸਮਾਂ ਬੀਬੀ ਜੀ ਦੇ ਘਰ ਹੀ ਰਹੇ।ਬਿਨਾ ਕਿਸੇ ਵਿਤਕਰੇ ਤੋਂ ਆਪਣੇ ਬੱਚਿਆਂ ਵਾਂਗਰ ਇਹਨਾਂ ਰਾਗੀ ਬੱਚਿਆਂ ਦੀ ਜਿੰਮੇਵਾਰੀ ਨੂੰ ਨਿਭਾਇਆ।ਸਤਿਗੁਰੂ ਜੀ ਦੇ ਹੁਕਮ ਅਨੁਸਾਰ ਜਦੋਂ ਸੁਖਵਿੰਦਰ ਸਿੰਘ ਪਿੰਕੀ ਬਨਾਰਸ ਤਬਲਾ ਸਿੱਖਣ ਲਈ ਜਾਣ ਲੱਗੇ ਤਾਂ ਇਸ ਪਰਿਵਾਰ ਤੋਂ ਵਿਛੜਨ ਨੂੰ ਜੀਅ ਨਹੀਂ ਸੀ ਕਰਦਾ, ਅੱਖਾਂ ਵਿਚ ਹੰਝੂ ਲੈਕੇ ਕੇ ਗਏ ਸਨ।ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਗੈਸ ਅਜੈਂਸੀ ਸਾਂਭਣ ਲਈ ਸੰਤ ਮਹਿੰਦਰ ਸਿੰਘ ਜੀ ਨੂੰ ਹੁਕਮ ਕੀਤਾ।ਉਹ ਅਜੈਂਸੀ ਘਾਟੇ ਵਿਚ ਚੱਲ ਰਹੀ ਸੀ। ਕਿਸੇ ਕਾਰਨ ਥੋੜ੍ਹੇ ਸਮੇਂ ਬਾਅਦ ਹੀ ਦਿੱਲੀ ਵਿਖੇ 84 ਵਾਲਾ ਕਤਲੇਆਮ ਹੋ ਗਿਆ।ਸਿੱਖੀ ਸਰੂਪ ਚ ਬਾਹਰ ਨਿਕਲਣਾ ਸੌਖਾ ਨਹੀਂ ਸੀ।ਉਸ ਸਮੇ ਬੀਬੀ ਹਰਬੰਸ ਕੌਰ ਨੇ ਸਵੇਰੇ ਉੱਠ, ਘਰ ਦਾ ਕੰਮ ਕਾਰ ਸਾਂਭ,ਬੱਚਿਆਂ ਨੂੰ ਸਕੂਲ ਭੇਜ, 30 ਕਿਲੋਮੀਟਰ ਬਸ ਦਾ ਸਫ਼ਰ ਕਰਕੇ ਉਸ ਅਜੈਂਸੀ ਨੂੰ ਰੋਜ਼ ਖੋਲਣਾ ਤੇ ਕਈ ਮਹੀਨੇ ਇਹ ਸੇਵਾ ਨਿਭਾਈ।ਸਤਿਗੁਰੂ ਜੀ ਦੀ ਕੀਰਪਾ ਸਦਕਾ ਉਸ ਅਜੈਂਸੀ ਵਿਚ ਫਿਰ ਵਾਧਾ ਹੋਇਆ।ਹਰ ਸਾਲ ਬੀਬੀਆਂ ਨੂੰ ਇਕੱਠਿਆਂ ਕਰਕੇ ਵਡੇ ਵਡੇ ਡਰੰਮ ਅਚਾਰ ਪਾਕੇ ਸ੍ਰੀ ਭੈਣੀ ਸਾਹਿਬ ਭੇਜਦੇ ਹੁੰਦੇ ਸਨ।ਜੇ ਕਿਸੇ ਨੇ ਆਪਣਾ ਕੋਈ ਦੁੱਖ ਦਸਣਾ ਤਾਂ ਜਦੋ ਤੱਕ ਉਹ ਰਾਜ਼ੀ ਨਹੀਂ ਸੀ ਹੋ ਜਾਂਦਾ ਉਦੋਂ ਤੱਕ ਰੋਜ਼ ਉਸਦੀ ਅਰਦਾਸ ਆਪ ਕਰੀ ਜਾਣੀ।ਸੰਤਾਨ ਵਜੋਂ 3 ਸਪੁੱਤਰ ਤੇ ਸਪੁਤ੍ਰੀਆਂ ਹਨ।ਅਗੋਂ ਪੋਤਰੇ ਦੋਹਤਰਿਆਂ ਵਾਲਾ ਵਡ ਅਕਾਰੀ ਪਰਿਵਾਰ ਹੈ।ਦੀਵਾਨ ਤੋਂ ਬਾਅਦ ਰਾਗੀ ਬਲਵੰਤ ਸਿੰਘ ਜੀ ਤੇ ਹਰਪ੍ਰੀਤ ਸਿੰਘ ਸੋਨੂ ਨੇ ਕੀਰਤਨ ਕੀਤਾ।ਅੰਤਿਮ ਅਰਦਾਸ ਸੂਬਾ ਬਲਵਿੰਦਰ ਸਿੰਘ ਜੀ ਝੱਲ ਨੇ ਕੀਤੀ।ਆਈ ਹੋਈ ਸਾਧ ਸੰਗਤ ਨੂੰ ਗੁਰੂ ਕਾ ਲੰਗਰ ਵਰਤਾਇਆ ਗਿਆ।



**ਮਾਤਾ ਹਰਬੰਸ ਕੌਰ ਜੀ**
(ਸੁਪਤਨੀ ਸੰਤ ਮੋਹਿੰਦਰ ਸਿੰਘ ਜੀ ਬਾਲੀ ਨਗਰ)

**28 ਮਾਰਚ 2023 ਨੂੰ ਪ੍ਰਵਾਰ ਨੂੰ ਵਿਛੋੜਾ ਦੇ ਜਾਣ ਵਾਲੀ ਬੀਬੀ ਪਲਵਿੰਦਰ ਕੌਰ** ਨਾਮਧਾਰੀ ਕਲੋਨੀ ਰਮੇਸ਼ ਨਗਰ ਵਾਸੀ ਰਮਣੀਕ ਸਿੰਘ ਸੱਗੂ ਦੀ ਧਰਮ ਪਤਨੀ ਅਤੇ ਸਵਰਵਾਸੀ ਸੰਤ ਗੁਰਦੀਪ ਸਿੰਘ ਢੋਡੇ ਵਾਲੀਆਂ ਦੀ ਨੂੰਹ ਰਾਣੀ ਸਨ। ਜਿਵੇਂ ਬੀਬੀ ਜੀ ਦੇ ਪਿਤਾ ਸੰਤ ਬਲਵਿੰਦਰ ਸਿੰਘ ਪਨੇਸਰ ਅਤੇ ਮਾਤਾ ਮਨਜੀਤ ਕੌਰ ਗੁਰੂ ਘਰ ਦੇ ਪੱਕੇ ਸ਼ਰਧਾਲੂ ਸਨ ਉਸੇ ਤਰ੍ਹਾਂ ਹੀ ਬੀਬੀ ਜੀ ਦਾ ਪੂਰਾ ਜੀਵਨ ਪਾਤਸ਼ਾਹ ਜੀ ਨਾਲ ਪ੍ਰੀਤ ਅਤੇ ਪ੍ਰਤੀਤ ਨਿਭਾਉਂਦੀਆਂ ਬਤੀਤ ਹੋਇਆ ਹੈ। ਆਪ ਜੀ ਦੀਆਂ ਦੋ ਬੇਟੀਆਂ ਹਨ। ਇਕ ਆਦਰਸ਼ ਧੀ, ਆਦਰਸ਼ ਪਤਨੀ ਅਤੇ ਆਦਰਸ਼ ਮਾਤਾ ਸਨ ਬੀਬੀ ਪਲਵਿੰਦਰ ਕੌਰ।ਸਤਿਗੁਰੂ ਇਸ ਪਰਵਾਰ ਉਤੇ ਕ੍ਰਿਪਾ ਬਣਾਈ ਰਖਣ। ਬੀਬੀ ਜੀ ਦੀ ਆਤਮਕ ਕਲਿਆਣਤਾ ਨਮਿਤ ਰਖੇ ਗਏ ਪਾਠ ਦੇ ਭੋਗ ਉਪਰੰਤ ਅਰਦਾਸ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਖੇ 5 ਅਪ੍ਰੈਲ 2023 ਨੂੰ ਹੋਈ।



**ਬੀਬੀ ਪਲਵਿੰਦਰ ਕੌਰ ਜੀ**
(ਸੁਪਤਨੀ ਸੰਤ ਰਮਣੀਕ ਸਿੰਘ ਜੀ ਸੱਗੂ ਢੋਡੇ ਵਾਲੇ)

